# Contents

## Illustrations

# PREFACE

*Guru Granth Ratnavali* is an attempt to introduce the holy Guru Granth to the world at large. The book presents in outline and succinct form the thought-content of the Granth, a gift of the Sikhs and the Punjab to India and the world. The Granth enshrines in its pages and highlights the principles of a profound spiritualism and a philosophy of religion; it offers to mankind a solid basis for a common spiritual code, so valuable for the edification of the human race. The present volume aims at providing an introduction to the thought of the holy Granth and the editorial scheme employed therein.

A good many difficulties and problems were encountered in the preparation of this book. In arriving at a solution of all aspects of the problem, the Advisory Committee of the Department of Sri Guru Granth Sahib Studies made the most valuable contribution. The advisory committee consists of the following members : (1) Sardar Kirpal Singh Narang, Vice-Chancellor, (2) Dr Bhai Jodh Singh, (3) Sardar Gian Singh Rarewala, (4) Dr Balbir Singh, (5) Prof. Sahib Singh, (6) Prof. Narain Singh, (7) Giani Lal Singh, (8) Sardar Bhagat Singh. Session Judge (Retd.), (9) Sardar Harbans Singh and (10) Dr Taran Singh.

It would be pretentious to claim perfection for any human work. However, no pains were spared to get to the spirit of the holy Book. This volume carries the portraits of the contributors of the Granth, though, despite our best efforts, we could not procure authentic pictures of some of the saints, the Bhatts, Bhai Mardana, Baba Sunder, Satta and Balwand. In view of this, it was decided to publish what was available. To obtain the oldest and the most authentic portraits of the Gurus, the collection of Sardar Manohar Singh (of M/s. Marcos, New Delhi) was examined. The Department of Punjab Historical Studies of the Punjabi University supplied some of the pictures included in this volume. The Department of Sikh Studies, Khalsa College, Amritsar and the Sikh Museum, Amritsar, made available to us portraits of five saints. Besides, Indian Art Gallery of Banaras supplied the portrait of Saint Ravidas. Our grateful thanks are due to all these individuals and institutions for their gesture of goodwill and co-operation. Several State governments, universities and institutions were approached in an effort to make the collection.

The master copy of this manuscript in Punjabi was prepared by me with the active co-operation of Sardar Piara Singh Padam. The Hindi translation was done by Dr Shruti Kant and Dr B. L. Goswami. The English version was prepared by Dr D. S. Maini, Sardar Bakhshish Singh and Dr Gurdit Singh. Translations of quotations and hymns were taken from the UNESCO volume of the *Sacred Writings of the Sikhs*, Dr Gopal Singh's translation and a few renderings of Prof. Puran Singh. The Editors too translated some of the passages. The production work was taken care of by Sardar Hazara Singh. The Vice-Chancellor, Sardar Kirpal Singh Narang, took a keen personal interest and extended his valuable help and guidance, without which it would not have been possible to bring out the *Ratnavali*. I offer my own and on behalf of the Department our heartiest thanks to all those who assisted in the preparation of this volume.

Punjabi University,
Patiala.

TARAN SINGH
*Head,*
Sri Guru Granth Sahib Studies Department

# ਪ੍ਰਵੇਸ਼

## ੧. *ਸ੍ਰੀ ਗੁਰੂ ਗ੍ਰੰਥ ਸਾਹਿਬ ਪਰਿਚਯ*

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਮਤ ਦੀ ਪਵਿਤਰ ਧਾਰਮਿਕ ਪੁਸਤਕ ਹੈ। ਇਸ ਨੂੰ ਸਿੱਖ ਪ੍ਰਤੱਖ ਗੁਰੂ (Living Teacher) ਮੰਨਦੇ ਹਨ। ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਸ੍ਰੀ ਗੁਰੂ ਅਰਜਨ ਸਾਹਿਬ ਨੇ ਸੰਨ 1604 ਈ. ਵਿਚ ਅੰਮ੍ਰਿਤਸਰ ਵਿਖੇ ਤਿਆਰ ਕੀਤੀ। ਪਰ ਇਸ ਦਾ ਮੁਕੰਮਲ ਸੰਕਲਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1705 ਈ. ਵਿਚ ਸ੍ਰੀ ਦਮਦਮਾ ਸਾਹਿਬ ਵਿਖੇ ਤਿਆਰ ਕੀਤਾ। ਇਸ ਪਵਿੱਤਰ ਧਾਰਮਿਕ ਪੁਸਤਕ ਵਿਚ ਛੇ ਸਿੱਖ ਗੁਰੂ ਸਾਹਿਬਾਨ (ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦਰ,) ਪੰਦਰਾਂ ਭਾਰਤੀ ਭਗਤਾਂ (ਸ਼ੇਖ ਫਰੀਦ, ਜੈਦੇਵ, ਤ੍ਰਿਲੋਚਨ, ਨਾਮ ਦੇਵ, ਸਧਨਾ, ਬੇਣੀ, ਰਾਮਾਨੰਦ, ਕਬੀਰ, ਰਵਿਦਾਸ, ਪੀਪਾ, ਸੈਣ, ਧੰਨਾ, ਭੀਖਨ, ਪਰਮਾਨੰਦ, ਸੂਰਦਾਸ), ਚਾਰ ਗੁਰੂ ਘਰ ਦੇ ਨਿਕਟਵਰਤੀਆਂ (ਭਾਈ ਮਰਦਾਨਾ, ਬਾਬਾ ਸੁੰਦਰ, ਰਾਇ ਬਲਵੰਡ ਅਤੇ ਭਾਈ ਸਤਾ) ਅਤੇ ਗਿਆਰ੍ਹਾਂ ਗੁਰੂ ਘਰ ਨਾਲ ਸ਼ਰਧਾਪੂਰਵਕ ਸੰਬੰਧਿਤ ਅਰਸ਼ੀ ਭੱਟਾਂ (ਕੱਲਸਹਾਰ, ਜਾਲਪ, ਕੀਰਤ, ਭਿਖਾ, ਸੱਲ੍ਹ, ਭਲ੍ਹ, ਨਲ੍ਹ, ਗਯੰਦ, ਮਥੁਰਾ, ਬਲ੍ਹ, ਹਰਿਬੰਸ) ਦੀ ਰਚਨਾ ਸ਼ਾਮਿਲ ਹੈ। ਇਸ ਪਵਿੱਤਰ ਧਰਮ-ਪੁਸਤਕ ਵਿਚ ਹੇਠ ਲਿਖੀਆਂ ਗੱਲਾਂ ਵਿਸ਼ੇਸ਼ ਧਿਆਨ ਮੰਗਦੀਆਂ ਹਨ :

1. ਇਹ ਧਰਮ ਗ੍ਰੰਥ ਸਿੱਖ ਮਤ ਦਾ ਪਵਿੱਤਰ ਇਸ਼ਟ ਮੰਨਿਆ ਜਾਂਦਾ ਹੈ। ਭਾਵੇਂ ਇਸ ਵਿਚ ਬਾਣੀ ਦਾ ਬਹੁਤ ਵਧ ਆਕਾਰ ਵੀ ਸਿੱਖ ਗੁਰੂ ਸਾਹਿਬਾਨ ਨੇ ਹੀ ਰਚਿਆ ਹੈ, ਪਰ ਇਸ ਗ੍ਰੰਥ ਦੀ ਇਹ ਇਕ ਵਿਚਿੱਤ੍ਰ ਵਿਸ਼ੇਸ਼ਤਾ ਹੈ ਕਿ ਇਸ ਵਿਚ ਨਾ ਕੇਵਲ ਉਨ੍ਹਾਂ ਮਹਾਨ ਆਤਮਾ ਦੀ ਬਾਣੀ ਦਰਜ ਕੀਤੀ ਗਈ ਹੈ ਜਿਨ੍ਹਾਂ ਨੂੰ ਆਮ ਤੌਰ ਤੇ ਪ੍ਰਮਾਣਿਕ ਰੂਪ ਵਿਚ ਸਿੱਖ ਮਤ ਦੇ ਅਨੁਸਾਰੀ ਜਾਂ ਸੰਚਾਲਕ ਨਹੀਂ ਮੰਨਿਆ ਜਾਂਦਾ ਅਤੇ ਜੋ ਭਾਰਤ ਦੇ ਵੱਖ ਵੱਖ ਪ੍ਰਾਂਤਾਂ, ਭਿੰਨ ਭਿੰਨ ਜਾਤਾਂ ਵਿਚੋਂ, ਭਿੰਨ ਭਿੰਨ ਮਾਰਗਾਂ ਦੁਆਰਾ ਉੱਨਤ ਹੋ ਕੇ ਵਿਸ਼ੇਸ਼ ਆਤਮਿਕ ਪੱਧਰ ਤੀਕ ਪਹੁੰਚੇ, ਸਗੋਂ ਇਨ੍ਹਾਂ ਵਿਚੋਂ ਬਹੁਤ ਸਾਰੇ ਐਸੇ ਹਨ, ਜਿਨ੍ਹਾਂ ਦਾ ਸਮਾਂ ਜਾਂ ਜਿਨ੍ਹਾਂ ਦੀਆਂ ਜਨਮ ਤਿੱਥਾਂ ਸਿੱਖ ਮਤ ਦੇ ਸੰਚਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਹੁਤ ਪਹਿਲਾਂ ਦੀਆਂ ਹਨ। ਇਸ ਤਰ੍ਹਾਂ ਇਸ ਧਰਮ-ਗ੍ਰੰਥ ਨੇ ਸੰਸਾਰ ਦੇ ਸਾਹਮਣੇ ਇਕ ਆਦਰਸ਼ਕ ਧਰਮ-ਗ੍ਰੰਥ ਦਾ ਸਿਧਾਂਤ ਪੇਸ਼ ਕੀਤਾ ਹੈ ਜਿਸ ਦੀ ਭਾਵਨਾ ਇਹ ਹੈ ਕਿ ਸੰਸਾਰ ਦਾ ਅਸਲ ਸ੍ਰੇਸ਼ਟ ਧਰਮ ਕੇਵਲ ਇਕੋ ਹੈ ਅਤੇ ਉਹ ਹੈ ਮਨੁਖ ਨੂੰ ਆਪਣੇ ਅਸਲੇ ਦੀ ਸੋਝੀ ਕਰਾ ਕੇ ਉਸ ਨੂੰ ਮਨੁਖ ਬਣਨ ਦੀ ਜਾਚ ਸਿਖਾਉਣਾ।
2. ਸੰਸਾਰ ਦੇ ਰਹੱਸਵਾਦੀ, ਅਧਿਆਤਮਕ ਅਤੇ ਧਾਰਮਿਕ ਸਾਹਿਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਬੜੀ ਮਹਾਨ ਦੇਣ ਹੈ ਅਤੇ ਇਸ ਦੀ ਮਹਾਨ ਉੱਚੀ ਅਧਿਆਤਮਕ ਰਚਨਾ ਧਾਰਮਿਕ ਰਾਹ ਦੇ ਪਾਂਧੀਆਂ ਨੂੰ ਮਾਰਗ ਦਿਖਾਉਣ ਦੇ ਸਮਰੱਥ ਹੈ।
3. ਇਹ ਧਰਮ ਗ੍ਰੰਥ ਪੰਜ ਸਦੀਆਂ ਦੀ ਭਾਰਤੀ ਧਾਰਮਿਕ, ਰਹੱਸਵਾਦੀ, ਅਧਿਆਤਮਕ ਕਵਿਤਾ ਦਾ ਪ੍ਰਤਿਨਿਧ ਸੰਗ੍ਰਹਿ ਹੈ ਜੋ ਕਿ ਬਾਰ੍ਹਵੀਂ ਸਦੀ ਈਸਵੀ ਤੋਂ ਲੈਕੇ ਸਤਾਰ੍ਹਵੀਂ ਸਦੀ ਈਸਵੀ ਦੇ ਅੱਧ ਤਕ ਭਾਰਤ ਦੇ ਵੱਖ ਵੱਖ ਭਾਗਾਂ ਵਿਚ ਉਚਾਰੀ ਗਈ। ਇਹ ਰਚਨਾ ਵੱਖ ਵੱਖ ਸਮੇਂ, ਸਥਾਨ, ਸਥਿਤੀਆਂ ਅਤੇ ਪ੍ਰਭਾਵਾਂ ਦੇ ਅਧੀਨ ਉਪਜੀ ਪਰ ਇਸ ਵਿਚ ਬੁਨਿਆਦੀ, ਅਧਿਆਤਮਕ, ਧਾਰਮਿਕ, ਸਮਾਜਕ ਤੇ ਰਾਜਸੀ ਸਿਧਾਂਤ, ਆਦਰਸ਼ ਇਕੋ ਪ੍ਰਚਾਰੇ ਹੋਏ ਹਨ। ਇਸ ਲਈ ਇਹ ਗ੍ਰੰਥ ਨਾ ਕੇਵਲ ਭਾਰਤ ਦੇ ਅਧਿਆਤਮਕ ਉੱਦੇਸ਼ਾਂ ਦਾ ਪ੍ਰਤਿਨਿਧ ਹੈ ਸਗੋਂ ਉਸ ਦੀ ਜਨਤਾ ਦੇ ਸਮਾਜਕ ਤੇ ਰਾਜਸੀ ਸੁਪਨਿਆਂ ਦਾ ਵੀ ਇਕ ਚਿਤ੍ਰ ਹੈ ਤੇ ਉਸ ਦੇ ਅਧਿਆਤਮਕ, ਸਮਾਜਕ ਤੇ ਸਭਿਆਚਾਰਕ ਜੀਵਨ ਦਾ ਇਕ ਦਰਪਣ ਹੈ ਜਿਸ ਵਿਚ ਪੰਜਾਬ, ਸਿੰਧ, ਉੱਤਰ ਪ੍ਰਦੇਸ਼, ਬੰਗਾਲ, ਮਹਾਰਾਸ਼ਟਰ, ਰਾਜਪੂਤਾਨਾ ਆਦਿ ਦੇ ਸੰਤ, ਗੁਰੂ ਮਿਲ ਕੇ ਭਾਰਤ ਦੀ ਸਭਿਆਚਾਰਕ ਰੂਪ ਰੇਖਾ ਚਿੱਤਰ ਰਹੇ ਹਨ।
4. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਯੋਗਦਾਨੀਆਂ ਨੇ ਪੁਰਾਤਨ ਭਾਰਤੀ ਦਰਸ਼ਨ ਤੇ ਧਾਰਮਿਕ ਮਾਰਗਾਂ ਦੀ ਹਮਦਰਦੀ ਭਰੀ ਆਲੋਚਨਾ ਵੀ ਕੀਤੀ ਹੈ ਅਤੇ ਉਨ੍ਹਾਂ ਦੇ ਅਸਲੀ, ਕੇਂਦਰੀ ਬਹੁਮੁੱਲੇ ਸਾਰ ਵੀ ਪੇਸ਼ ਕੀਤੇ ਹਨ। ਇਨ੍ਹਾਂ ਸਾਰਿਆਂ ਨੇ ਅਸਲੀ

ਤੱਤ ਨੂੰ ਜੋ ਕਿ ਕਈ ਭੇਖਾਂ, ਪਖੰਡਾਂ, ਦੰਭਾਂ, ਭਰਮਾਂ, ਵਹਿਮਾਂ ਦੇ ਫੋਕਟ ਕਰਮਾਂ ਥਲੇ ਦੱਬਿਆ ਗਇਆ ਸੀ, ਉਸ ਨੂੰ ਮੁੜ ਪ੍ਰਗਟ ਕੀਤਾ ਹੈ, ਉਸ ਦੀ ਵਿਆਖਿਆ ਕੀਤੀ ਹੈ ਤੇ ਸਾਦਾ ਰੂਪ ਵਿਚ ਉਸ ਨੂੰ ਪੇਸ਼ ਕਰਕੇ, ਗ੍ਰਹਿਣ ਕਰਨ ਦੇ ਯੋਗ ਬਣਾਇਆ ਹੈ। ਇਸ ਗ੍ਰੰਥ ਦੇ ਨਿਰਮਾਣ ਕਰਨ ਵਾਲਿਆਂ ਨੇ ਸਾਰੇ ਪੁਰਾਤਨ ਧਾਰਮਿਕ ਫ਼ਲਸਫ਼ੇ ਨੂੰ ਮੁੜ ਭਾਰਤੀਆਂ ਸਾਹਮਣੇ ਪੇਸ਼ ਕੀਤਾ ਹੈ।

5. ਇਸ ਗ੍ਰੰਥ ਦੇ ਨਿਰਮਾਣ ਕਰਨ ਵਾਲਿਆਂ ਨੇ ਸੈਮਟਿਕ ਅਤੇ ਭਾਰਤੀ ਸਭਿਆਚਾਰ, ਧਾਰਮਿਕ ਵਿਸ਼ਵਾਸਾਂ ਅਤੇ ਰਹੱਸਵਾਦੀ ਤਜਰਬਿਆਂ ਨੂੰ ਉਭਾਰਨ ਦਾ ਯਤਨ ਕੀਤਾ ਹੈ ਅਤੇ ਇਸ ਦਾ ਨਿਰਮਾਣ ਕਰਨ ਵਾਲਿਆਂ ਵਿਚ ਸੂਫ਼ੀ ਫ਼ਕੀਰ ਹਨ, ਸਤਿਕਾਰੇ ਹੋਏ ਮੁਸਲਮਾਨ ਸ਼ੇਖ ਹਨ, ਸਾਰੇ ਭਾਰਤ ਦੇ ਮੁਖੀ ਸੰਤ ਹਨ, ਪੰਜਾਬ ਦੇ ਗੁਰੂ ਹਨ ਅਤੇ ਉਨ੍ਹਾਂ ਦਾ ਉੱਦੇਸ਼ ਸਾਂਝੇ ਵਿਸ਼ਵ ਵਿਆਪੀ ਅਧਿਆਤਮਕ, ਸਭਿਆਚਾਰਕ ਤੇ ਰਹੱਸਵਾਦੀ ਸਿਧਾਂਤ ਪੇਸ਼ ਕਰਨਾ ਹੈ। ਇਹ ਗ੍ਰੰਥ ਵਿੱਥਾਂ ਮਿਟਾਣ ਵਾਲਾ, ਮਨੁੱਖਤਾ ਵਿਚ ਸਾਂਝੀ ਏਕਤਾ ਨੂੰ ਵਧਾਉਣ ਵਾਲਾ, ਕਲਿਆਣ ਲਈ ਸਿਧਾਂਤ ਸਮਝਾਉਣ ਵਾਲਾ ਹੈ।

6. ਜਿਥੇ ਇਸ ਗ੍ਰੰਥ ਦੀ ਮਹਾਨ ਅਧਿਆਤਮਕ ਅਤੇ ਵਿਚਾਰ੍ਹਾਤਮਕ ਕੀਮਤ ਹੈ ਉਥੇ ਬਾਨੀ ਦੀ ਸੁਹਜਵਾਦੀ ਅਤੇ ਸਾਹਿਤਕ ਕੀਮਤ ਵੀ ਹੈ। ਇਸ ਗ੍ਰੰਥ ਦੀ ਪ੍ਰਮੁੱਖ ਭਾਸ਼ਾ ਸੰਤ ਭਾਸ਼ਾ ਹੈ ਜੋ ਮੱਧ-ਕਾਲੀਨ ਭਾਰਤੀ ਸੰਤ ਵਰਤਦੇ ਸਨ ਅਤੇ ਜੋ ਭਾਰਤ ਦੇ ਹਰ ਕੋਨੇ ਵਿਚ ਸਹਿਜੇ ਸਮਝੀ ਜਾਂਦੀ ਸੀ। ਪਰ ਫਿਰ ਵੀ ਹਰ ਸੰਤ ਦੀ ਕਵਿਤਾ ਉਤੇ ਆਪਣੀ ਸਥਾਨਕ ਬੋਲੀ ਦਾ ਰੰਗ ਵੀ ਹੈ। ਗੁਰਬਾਣੀ ਵਿਚ ਉਸ ਵੇਲੇ ਦੀ ਪੰਜਾਬੀ ਦੀ ਰੰਗਣ ਹੈ। ਇਸ ਤਰ੍ਹਾਂ ਇਹ ਗ੍ਰੰਥ ਬੋਲੀ ਦੇ ਪੱਖੋਂ ਵਿਸ਼ੇਸ਼ ਮਹਾਨਤਾ ਦਾ ਦਾਅਵੇਦਾਰ ਹੈ ਤੇ ਹੁਣ ਵੀ ਮੱਧ ਕਾਲੀਨ ਭਾਰਤੀ ਬੋਲੀਆਂ ਦੇ ਸਰੂਪ ਦੀ ਵਿਗਿਆਨਿਕ ਖੋਜ ਵਿਚ ਸਹਾਈ ਹੋ ਸਕਦਾ ਹੈ।

7. ਇਸ ਗ੍ਰੰਥ ਵਿਚ ਭਾਰਤੀ ਰਹੱਸਵਾਦੀ ਧਾਰਮਿਕ ਅਲੰਕਾਰ ਪ੍ਰਣਾਲੀ ਤੇ ਬਿੰਬਾਵਲੀ ਨੂੰ ਸੁਰੱਖਿਅਤ ਰਖਿਆ ਹੋਇਆ ਹੈ। ਭਾਰਤੀ ਰਹੱਸਵਾਦੀ ਬਿੰਬਾਵਲੀ ਦੀ ਸੰਸਾਰ ਨੂੰ ਇਕ ਵਿਸ਼ੇਸ਼ ਦੇਣ ਹੈ ਜਿਵੇਂ ਇਸਲਾਮੀ ਸੂਫ਼ੀ ਬਿੰਬਾਵਲੀ ਦੀ। ਗੁਰੂ ਗ੍ਰੰਥ ਸਾਹਿਬ ਭਾਰਤੀ ਧਾਰਮਿਕ ਬਿੰਬਾਵਲੀ ਦਾ ਇਕ ਕੋਸ਼ ਹੈ।

ਇਹ ਗ੍ਰੰਥ ਭਾਰਤੀ ਸੰਸਕ੍ਰਿਤੀ ਅਤੇ ਕਲਾਸੀਕਲ ਤੇ ਕੁਝ ਦੇਸੀ ਰਾਗਾਂ ਦਾ ਵੀ ਕੋਸ਼ ਹੈ ਜਾਂ ਉਨ੍ਹਾਂ ਦੀ ਇਕ ਰਾਗ ਮਾਲਾ ਹੈ ਕਿਉਂ-ਕਿ ਇਸ ਵਿਚ ਸੰਕਲਿਤ ਕੀਤੀ ਲਗ ਪਗ ਸਾਰੀ ਬਾਨੀ ਕਲਾਸੀਕਲ ਤੇ ਦੇਸੀ ਰਾਗਾਂ ਵਿਚ ਉੱਚਾਰਣ ਕੀਤੀ ਗਈ ਹੈ। ਇਸ ਗ੍ਰੰਥ ਵਿਚ ਜਿਥੇ ਪੁਰਾਤਨ ਭਾਰਤੀ ਧਾਰਮਿਕ ਕਵਿਤਾ ਦੇ ਰੂਪ ਜਿਵੇਂ ਕਿ ਪਦੇ, ਅਸ਼ਟਪਦੀਆਂ, ਸ਼ਲੋਕ, ਥਿਤਾਂ, ਬਾਰਾਂ ਮਾਂਹ, ਗੋਸ਼ਟਾਂ, ਬਾਵਨ ਅੱਖਰੀਆਂ ਤੇ ਲੋਕ-ਕਾਵਿ ਰੂਪ ਅਲਾਹੁਣੀਆਂ, ਘੋੜੀਆਂ, ਛੰਦ ਆਦਿ ਸੁਰੱਖਿਅਤ ਹਨ, ਉਥੇ ਇਸ ਗ੍ਰੰਥ ਦਾ ਤਜਰਬਾ ਇਸ ਗੱਲੋਂ ਵੀ ਬੜਾ ਵਚਿੱਤ੍ਰ ਹੈ ਕਿ ਕਵਿਤਾ ਅਤੇ ਰਾਗ ਦਾ ਸੁਮੇਲ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ।

8. ਇਹ ਗ੍ਰੰਥ ਮਨੁੱਖਤਾ ਦੇ ਹਿਰਦੇ ਵਿਚ ਪਰਮਾਤਮਾ ਦੀ ਮਹਾਨਤਾ, ਸੰਸਾਰਕ ਜੀਵਨ ਦੀ ਵਿਸ਼ੇਸ਼ਤਾ ਅਤੇ ਮਨੁੱਖੀ ਹੋਣੀ ਦੀ ਸੰਭਾਵਨਾ ਮੁੜ ਸਥਾਪਿਤ ਕਰਦਾ ਹੈ। ਮਨੁੱਖੀ ਹੋਣੀ ਦੇ ਉੱਜਲ ਅਤੇ ਰੌਸ਼ਨ ਹੋਣ ਵਿਚ ਮਨੁੱਖਤਾ ਦਾ ਵਿਸ਼ਵਾਸ ਦ੍ਰਿੜ੍ਹ ਕਰਦਾ ਹੈ। ਸਾਰੇ ਵਿਸ਼ਵ ਮਾਨਵ ਸਮਾਜ ਨੂੰ ਇਕੱਠਾ ਤੇ ਇਕ ਸੁਰ ਕਰਦਾ ਹੈ ਅਤੇ ਮਨੁੱਖ ਤੇ ਪਰਮਾਤਮਾ ਨੂੰ ਅਭੇਦ ਕਰਦਾ ਹੈ। ਸਾਰੇ ਭਾਰਤੀ ਇਸ ਮਹਾਨ ਗ੍ਰੰਥ ਦੇ ਦਾਅਵੇਦਾਰ ਹਨ ਅਤੇ ਸਾਰਾ ਸੰਸਾਰ ਉਲਥੇ ਦੀ ਮੱਦਦ ਨਾਲ ਇਸ ਦਾ ਦਾਅਵੇਦਾਰ ਹੋ ਸਕਦਾ ਹੈ ਕਿਉਂਕਿ ਇਸ ਵਿਚ ਸੰਪਰਦਾਇਕਤਾ ਕਿਤੇ ਨਹੀਂ ਦਿਸਦੀ, ਸਗੋਂ ਇਹ ਵਿਸ਼ਵ ਸੁਪਨਿਆਂ ਨੂੰ ਚਿਤਰਦਾ ਹੈ ਅਤੇ ਵਿਸ਼ਵ ਕਲਿਆਣ ਦਾ ਧਾਰਨੀ ਹੈ।

## ੨. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਦਾ ਇਤਿਹਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਜੋ ਬਾਨੀ ਸੰਗ੍ਰਹਿਤ ਹੈ ਉਹ ਇਸ ਦੇ ਨਿਰਮਾਣ ਕਰਨ ਵਾਲਿਆਂ ਦੇ ਸ਼ੁਧ ਸਰੂਪ ਵਿਚ ਅਸਲ ਬਚਨ ਸਾਂਭੇ ਗਏ ਹਨ ਕਿਉਂਕਿ ਇਸ ਗ੍ਰੰਥ ਦਾ ਸੰਕਲਨ ਗੁਰੂਆਂ ਨੇ ਆਪ ਆਪਣੇ ਹੱਥੀਂ ਅਤੇ ਆਪਣੀ ਨਿਗਰਾਨੀ ਵਿਚ ਕੀਤਾ ਹੈ। ਭਗਤਾਂ ਦੇ ਬਚਨ ਵੀ ਸ਼ੁਧ ਰੂਪ ਵਿਚ ਉਦੋਂ ਭਾਵ ਪੰਦਰ੍ਹਵੀਂ, ਸੋਲ੍ਹਵੀਂ ਸਦੀ ਵਿਚ ਉਨ੍ਹਾਂ ਨੂੰ ਪ੍ਰਾਪਤ ਹੋ ਸਕੇ ਅਤੇ ਉਦੋਂ ਇਨ੍ਹਾਂ ਦੇ ਸ਼ੁਧ ਰੂਪ ਵਿਚ ਪ੍ਰਾਪਤ ਹੋ ਸਕਣ ਦੀ ਸੰਭਾਵਨਾ ਬਹੁਤ ਵੱਧ ਸੀ। ਗੁਰੂ ਸਾਹਿਬਾਨ ਨੇ ਉਨ੍ਹਾਂ ਨੂੰ ਪ੍ਰਾਪਤ ਕਰਕੇ ਸੰਕਲਿਤ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸੰਕਲਨ ਗੁਰੂ ਅਰਜਨ ਦੇਵ ਜੀ ਨੇ ਸੰਨ 1604 ਈ. ਵਿਚ ਮੁਕੰਮਲ ਕੀਤਾ। ਆਪ ਨੇ ਇਹ ਕੰਮ 1601 ਈ. ਵਿਚ ਆਰੰਭ ਕੀਤਾ ਸੀ। ਇਸ ਕੰਮ ਵਿਚ ਭਾਈ ਗੁਰਦਾਸ ਜੀ ਨੇ ਲਿਖਾਰੀ ਦਾ ਕਰਤੱਵ ਨਿਭਾਇਆ। ਅੰਮ੍ਰਿਤਸਰ ਦੀ ਇਕ ਨੁੱਕਰੇ, ਰਾਮਸਰ ਦੇ ਰਮਣੀਕ ਕੰਢੇ, ਤਿੰਨ ਸਾਲ ਸੰਕਲਨ ਦਾ ਇਹ ਪਵਿੱਤਰ ਕੰਮ ਹੁੰਦਾ ਰਹਿਆ।

ਗੁਰੂ ਅਰਜਨ ਸਾਹਿਬ ਸਿੱਖ ਧਰਮ ਦੇ ਪੰਜਵੇਂ ਗੁਰੂ ਸਨ। ਵਿਸ਼ਵਾਸ ਨਾਲ ਕਹਿਆ ਜਾ ਸਕਦਾ ਹੈ ਅਤੇ ਇਸ ਦੇ ਇਤਿਹਾਸਿਕ ਸਬੂਤ ਹਨ ਅਤੇ ਗੁਰੂ ਅਰਜਨ ਸਾਹਿਬ ਦੀ ਬਾਣੀ ਵਿਚੋਂ ਅੰਤਰੀਵ ਗਵਾਹੀ ਵੀ ਪ੍ਰਾਪਤ ਹੁੰਦੀ ਹੈ ਕਿ ਗੁਰੂ ਅਰਜਨ ਸਾਹਿਬ ਨੂੰ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਪੂਰਨ ਸ਼ੁਧ ਰੂਪ ਵਿਚ ਪ੍ਰਾਪਤ ਸੀ ਅਤੇ ਉਨ੍ਹਾਂ ਦੀ ਆਪਣੀ ਰਚਨਾ ਜੋ ਕਿ ਸਮੁਚੇ ਤੌਰ ਤੇ ਸਾਰੇ ਗੁਰੂ ਗ੍ਰੰਥ ਸਾਹਿਬ ਦੇੰ ਅੱਧੇ ਆਕਾਰ ਤੋਂ ਕੁਝ ਵੱਧ ਹੀ ਹੈ, ਪੂਰਨ ਸ਼ੁਧ ਰੂਪ ਵਿਚ ਆਪ ਪਾਸ ਮੌਜੂਦ ਹੀ ਸੀ। ਇਹ ਕੁਝ ਹੁੰਦਿਆਂ ਵੀ ਆਪ ਨੇ ਬਾਣੀ ਦੇ ਸੰਕਲਨ ਦੇ ਪਹਿਲਾਂ ਹੋਏ ਕੁਝ ਯਤਨਾਂ ਦਾ ਲਾਭ ਵੀ ਉਠਾਇਆ। ਸਹੰਸਰ ਰਾਮ ਜੀ ਨੇ ਗੁਰੂ ਅਮਰਦਾਸ ਜੀ ਦੀ ਨਿਗਰਾਨੀ ਹੇਠ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਦੀਆਂ ਸੈਂਚੀਆਂ ਤਿਆਰ ਕੀਤੀਆਂ ਸਨ, ਜਿਨ੍ਹਾਂ ਨੂੰ ਬਾਬਾ ਮੋਹਣ ਜੀ ਦੀਆਂ ਪੋਥੀਆਂ ਕਹਿੰਦੇ ਹਨ। ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਪੋਥੀਆਂ ਨੂੰ ਵੀ ਇਕ ਸੰਪਾਦਕ ਦੇ ਤੌਰ ਤੇ ਪੂਰੇ ਧਿਆਨ ਨਾਲ ਵੇਖਿਆ। ਹੋਰ ਵੀ ਜਿਸ ਥਾਂ ਉਨ੍ਹਾਂ ਨੂੰ ਕਿਸੇ ਬਾਣੀ ਦੇ ਸੰਕਲਨ ਦਾ ਪਤਾ ਲਗਾ ਜਿਵੇਂ ਕਿ 'ਸੰਗਲਾਦੀਪ' ਵਿਚ ਪਈ 'ਪ੍ਰਾਣ ਸੰਗਲੀ' ਦੀ ਸੂਚਨਾ ਆਪ ਨੂੰ ਮਿਲੀ, ਉਸ ਪੋਥੀ ਨੂੰ ਵੀ ਘੋਖਿਆ ਅਤੇ ਇਸ ਤਰ੍ਹਾਂ ਪੂਰੀ ਤਸੱਲੀ ਕਰਕੇ ਆਪਣੇ ਪੂਰਵ ਵਰਤੀ ਗੁਰੂਆਂ ਦੀ ਅਤੇ ਆਪਣੀ ਬਾਣੀ ਸੰਕਲਨ ਕੀਤੀ।

ਭਾਰਤ ਦੇ ਪੰਦਰ੍ਹਾਂ ਮਹਾਨ ਸੰਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਇਕੱਤਰ ਹੈ, ਇਹ ਵੀ ਬੜੇ ਪ੍ਰਮਾਣਿਕ ਤਰੀਕੇ ਨਾਲ ਸੰਪਾਦਨ ਕੀਤੀ। ਭਗਤਾਂ ਦੀ ਬਹੁਤ ਸਾਰੀ ਬਾਣੀ ਗੁਰੂ ਨਾਨਕ ਸਾਹਿਬ ਨੇ ਇਕੱਤਰ ਕੀਤੀ, ਜਦੋਂ ਆਪ ਨੇ ਸਾਰੇ ਦੇਸ਼ ਦਾ ਰਟਨ ਕੀਤਾ। ਭਗਤ ਬਾਣੀ ਦਾ ਖਾਸਾ ਹਿੱਸਾ ਗੁਰੂ ਅਮਰਦਾਸ ਜੀ ਨੇ ਵੀ ਇਕੱਤਰ ਕੀਤਾ ਕਿਉਂ ਜੋ ਆਪ ਤੀਰਥ ਯਾਤਰਾ ਦੇ ਸੰਬੰਧ ਵਿਚ ਤੀਰਥਾਂ ਤੇ ਜਾਂਦੇ ਰਹੇ। ਇਸ ਬਾਣੀ ਦਾ ਕੁਝ ਹਿਸਾ ਗੁਰੂ ਅਰਜਨ ਦੇਵ ਜੀ ਨੇ ਆਪ ਇਕੱਤਰ ਕੀਤਾ ਜਦ ਉਹ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਸੰਕਲਨ ਕਰ ਰਹੇ ਸਨ। ਰਵਾਇਤ ਹੈ ਕਿ ਆਪ ਨੇ ਸਮਕਾਲੀ ਮਹਾਂਪੁਰਸ਼ਾਂ ਨੂੰ ਆਪਣੀ ਰਚਨਾ ਭੇਜਣ ਜਾਂ ਪੇਸ਼ ਕਰਨ ਦਾ ਅਵਸਰ ਵੀ ਦਿਤਾ ਸੀ।

ਗੁਰੂ ਘਰ ਦੇ ਨਿਕਟ ਵਰਤੀ ਵਿਅਕਤੀਆਂ ਤੇ ਸ਼ਰਧਾਲੂ ਭੱਟਾਂ ਦੀ ਬਾਣੀ ਆਪ ਨੂੰ ਸ਼ੁਧ ਰੂਪ ਵਿਚ ਪ੍ਰਾਪਤ ਸੀ ਹੀ। ਇਸ ਤਰ੍ਹਾਂ ਇਸ ਗ੍ਰੰਥ ਦੀ ਇਹ ਇਕ ਵਿਸ਼ੇਸ਼ਤਾ ਹੈ ਕਿ ਇਸ ਵਿਚ ਜੋ ਬਚਨ ਸਾਂਭੇ ਹਨ ਇਹ ਉਨ੍ਹਾਂ ਦੇ ਉੱਚਾਰਨ ਕਰਨ ਵਾਲਿਆਂ ਦੇ ਸ਼ੁਧ ਬਚਨ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ (1666-1708 ਈ.) ਜੀ ਦੇ ਸਮੇਂ ਤੀਕ ਅਨੇਕ ਨਕਲਾਂ ਗੁਰੂ ਗ੍ਰੰਥ ਸਾਹਿਬ ਦੀਆਂ ਹੋ ਚੁਕੀਆਂ ਸਨ। ਆਪ ਨੇ ਆਪਣੇ ਪਿਤਾ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਆਪਣੇ ਹੱਥੀਂ ਸੰਨ 1705 ਈ. ਵਿਚ ਸ੍ਰੀ ਦਮਦਮਾ ਸਾਹਿਬ ਵਿਖੇ ਰਹਿ ਕੇ, ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਚੜ੍ਹਾਈ ਅਤੇ ਬੀੜ ਦਾ ਸੰਪੂਰਨ ਸੰਕਲਨ ਤਿਆਰ ਕੀਤਾ। ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਅੰਤਮ ਸਰੂਪ ਸੀ। ਰਵਾਇਤ ਹੈ ਕਿ ਬਾਬਾ ਦੀਪ ਸਿੰਘ ਜੀ ਨੇ ਇਸ ਸੰਪੂਰਨ ਬੀੜ ਦੀਆਂ ਨਕਲਾਂ ਕਰਾ ਕੇ ਸਿੱਖ ਤਖ਼ਤ ਸਾਹਿਬਾਨ ਨੂੰ ਭੇਜੀਆਂ।

ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਖੇ ਜੋਤੀ ਜੋਤਿ ਸਮਾਉਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਰੂਪ ਨੂੰ ਗੁਰ ਗੱਦੀ ਤੇ ਸਥਾਪਿਤ ਕੀਤਾ ਅਤੇ ਵਿਅਕਤੀਗਤ ਗੁਰਤਾ ਦਾ ਸਿਲਸਿਲਾ ਬੰਦ ਕਰ ਦਿੱਤਾ।

## ੩. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਕੀ ਤਰਤੀਬ

ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਤੇਤੀ ਭਾਗਾਂ ਵਿਚ ਸੰਪਾਦਿਤ ਕੀਤੀ ਹੋਈ ਹੈ। ਪਹਿਲਾ ਭਾਗ ਪ੍ਰਥਮ ਗੁਰੂ, ਗੁਰੂ ਨਾਨਕ ਦੇਵ ਜੀ ਬਾਣੀ ਜਪੁ ਜੀ ਅਤੇ ਗੁਰੂ ਗ੍ਰੰਥ ਸਾਹਿਬ ਵਿਚੋਂ ਚੋਣ ਕਰਕੇ ਲਏ ਹੋਏ ਪਦਿਆਂ ਨੂੰ ਇਕੱਠਾ ਕਰਕੇ ਦੋ ਸੰਪਾਦਿਤ ਬਾਣੀਆਂ ਦਾ ਭਾਗ ਹੈ। ਅੰਤਿਮ ਭਾਗ ਭਾਵ ਤੇਤ੍ਹੀਵਾਂ ਭਾਗ ਫੁਟਕਲ ਰਚਨਾਵਾਂ ਦਾ ਇਕ ਸੰਗ੍ਰਹਿ ਹੈ ਜਿਸ ਵਿਚ ਸਲੋਕ ਅਤੇ ਭੱਟਾਂ ਦੇ ਸਵੱਯੇ ਆਦਿ ਸ਼ਾਮਲ ਹਨ। ਬਾਕੀ ਦੇ ਇਕੱਤੀ ਭਾਗਾਂ ਦੇ ਨਾਮ ਰਾਗਾਂ ਦੇ ਨਾਵਾਂ ਤੇ ਰਖੇ ਹੋਏ ਹਨ : ਰਾਗੁ ਸਿਰੀ, ਮਾਝੁ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲੁ, ਗੋਂਡ, ਰਾਮਕਲੀ, ਨਟ ਨਾਰਾਇਨ, ਮਾਲੀ ਗਉੜੀ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲ੍ਹਾਰ, ਕਾਨੜਾ, ਕਲਿਆਨ, ਪ੍ਰਭਾਤੀ ਅਤੇ ਜੈਜਾਵੰਤੀ। ਇਹ ਸਾਰੇ ਭਾਰਤ ਦੇ ਕਲਾਸੀਕਲ ਜਾਂ ਦੇਸੀ ਰਾਗ ਹਨ।

# ਪ੍ਰਵੇਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਮ ਛਾਪੇ ਵਾਲੀ ਪ੍ਰਚਲਿਤ ਬੀੜ ਦੇ ਸਾਰੇ ਚੋਦਾਂ ਸੋ ਤੀਹ ਪੰਨੇ ਹਨ। ਇਨ੍ਹਾਂ ਵਿਚੋਂ ਪਹਿਲੇ ਭਾਗ ਦੇ ਤੇਰ੍ਹਾਂ ਪੰਨੇ ਹਨ, ਅੰਤਮ ਫੁਟਕਲ ਭਾਗ ਦੇ ਪੰਨੇ 1353 ਤੋਂ 1430 ਤਕ ਹਨ। ਬਾਕੀ ਪੰਨਾ 14 ਤੋਂ 1353 ਤਕ 31 ਰਾਗਾਂ ਅਨੁਸਾਰ ਵੰਡੀ ਹੋਈ ਬਾਣੀ ਹੈ।

ਸਾਰੇ ਰਾਗਾਂ ਵਿਚ ਬਾਣੀ ਦਾ ਆਕਾਰ ਇਕੋ ਜਿੰਨਾ ਨਹੀਂ ਹੈ ਸਗੋਂ ਵਧ ਘਟ ਹੈ। ਪਰ ਹਰ ਰਾਗ ਵਿਚ ਬਾਣੀ ਦੀ ਸੰਪਾਦਨਾ ਦਾ ਵਿਸ਼ੇਸ਼ ਤਰੀਕਾ ਇਕੋ ਹੈ। ਹਰ ਰਾਗ ਵਿਚ ਸਭ ਤੋਂ ਪਹਿਲਾਂ ਬਾਣੀ ਕਾਵਿ-ਰੂਪਾਂ ਅਨੁਸਾਰ ਵੰਡੀ ਹੋਈ ਹੈ। ਇਨ੍ਹਾਂ ਕਾਵਿ-ਰੂਪਾਂ ਵਿਚ ਸਭ ਤੋਂ ਪਹਿਲਾਂ ਪਦੇ ਵਿਦਮਾਨ ਹਨ। ਇਨ੍ਹਾਂ ਪਦਿਆਂ ਵਿਚ ਦੋ-ਪਦੇ, ਚਉਪਦੇ, ਛੇ ਪਦੇ ਆਦਿ ਹਨ, ਪਰ ਵਿਸ਼ੇਸ਼ ਗਿਣਤੀ ਚਉਪਦਿਆਂ ਦੀ ਹੀ ਹੈ। ਇਸ ਤੋਂ ਬਾਅਦ ਹਰ ਰਾਗ ਵਿਚ ਪਦੀਆਂ ਵਿਦਮਾਨ ਹਨ, ਇਨ੍ਹਾਂ ਵਿਚ ਵਿਸ਼ੇਸ਼ ਗਿਣਤੀ ਅਸ਼ਟਪਦੀਆਂ ਦੀ ਹੈ, ਪਰ ਦਸ ਪਦੀਆਂ ਤੇ ਚੌਵੀ ਪਦੀਆਂ ਤੀਕ ਵੀ ਹਨ। ਪਦੀਆਂ ਤੋਂ ਮਗਰੋਂ ਰਾਗਾਂ ਵਿਚ ਵਿਸ਼ੇਸ਼ ਸਿਰਲੇਖ ਵਾਲੀਆਂ ਬਾਣੀਆਂ ਹਨ ਜਿਵੇਂ ਬਾਰਹ ਮਾਂਹ, ਥਿਤੀ, ਪਟੀ ਆਦਿ। ਇਸ ਤੋਂ ਮਗਰੋਂ ਛੰਤ ਹਨ। ਛੰਤਾਂ ਤੋਂ ਮਗਰੋਂ ਵਾਰ ਜਾਂ ਵਾਰਾਂ ਹਨ ਅਤੇ ਅੰਤ ਵਿਚ ਭਗਤਾਂ ਦੀ ਬਾਣੀ ਹੈ।

ਹਰ ਕਾਵਿ ਰੂਪ ਦੇ ਖੇਤਰ ਵਿਚ ਅਗੋਂ ਇਕ ਹੋਰ ਸੰਪਾਦਕੀ ਪ੍ਰਬੰਧ ਹੈ। ਹਰ ਕਾਵਿ ਰੂਪ ਵਿਚ ਸਭ ਤੋਂ ਪਹਿਲਾਂ ਮਹਲਾ ਪਹਿਲਾ ਭਾਵ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਕੱਤਰ ਹੈ ਅਤੇ ਇਹ ਰਾਗ, ਘਰ ਦੀ ਸੂਚਨਾ ਅਨੁਸਾਰ ਇਕੱਤਰ ਕੀਤੀ ਗਈ ਹੈ। ਮਹਲਾ ਪਹਿਲਾ ਤੋਂ ਮਗਰੋਂ ਮਹਲੇ ਤੀਜੇ (ਗੁਰੂ ਅਮਰਦਾਸ ਜੀ), ਮਹਲੇ ਚੌਥੇ (ਗੁਰੂ ਰਾਮਦਾਸ ਜੀ), ਮਹਲੇ ਪੰਜਵੇਂ (ਗੁਰੂ ਅਰਜਨ ਸਾਹਿਬ) ਤੇ ਮਹਲੇ ਨੌਵੇਂ (ਗੁਰੂ ਤੇਗ ਬਹਾਦਰ ਜੀ) ਦੀ ਬਾਣੀ ਹੈ। ਇਹ ਪ੍ਰਬੰਧ ਹਰ ਕਾਵਿ ਰੂਪ ਵਿਚ ਰਖਿਆ ਗਇਆ ਹੈ। ਅੰਤ ਤੇ ਭਗਤ ਬਾਣੀ ਜਾਂ ਸੰਤ ਬਾਣੀ ਦਾ ਸੰਕਲਨ ਕਰਨ ਵਿਚ ਵੀ ਵਿਸ਼ੇਸ਼ ਤਰਤੀਬ ਹੈ। ਆਮ ਕਰਕੇ ਸਭ ਤੋਂ ਪਹਿਲਾਂ ਸੰਤ ਬਾਣੀ ਵਿਚ ਕਬੀਰ ਜੀ ਦੀ ਬਾਣੀ ਹੈ, ਫਿਰ ਨਾਮਦੇਵ ਜੀ ਦੀ ਬਾਣੀ ਹੈ, ਫਿਰ ਰਵਿਦਾਸ ਜੀ ਦੀ ਬਾਣੀ ਹੈ ਅਤੇ ਫਿਰ ਹੋਰ ਭਗਤਾਂ ਦੀ ਅਤੇ ਅੰਤ ਤੇ ਫ਼ਰੀਦ ਜੀ ਦੀ।

ਗੁਰੂ ਗ੍ਰੰਥ ਸਾਹਿਬ ਦੇ ਅੰਤ ਤੇ 'ਮੁੰਦਾਵਣੀ' ਸਿਰਲੇਖ ਥਲੇ ਗੁਰੂ ਅਰਜਨ ਸਾਹਿਬ ਦੀ ਇਕ ਵਿਸ਼ੇਸ਼ ਸੰਪਾਦਕੀ ਟੂਕ ਹੈ ਜੋ ਇਸ ਪ੍ਰਕਾਰ ਹੈ :

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ।
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ।
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ।
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ।
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ। ੧।

ਸਲੋਕ ਮਹਲਾ ੫

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ।
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ।
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ। ੧।

ਇਸ ਸੰਪਾਦਕੀ ਨੋਟ ਵਿਚ ਥਾਲ ਗੁਰੂ ਗ੍ਰੰਥ ਸਾਹਿਬ ਦਾ ਰੂਪਕ ਹੈ ਜਿਸ ਵਿਚੋਂ ਆਤਮਿਕ, ਮਾਨਸਿਕ, ਸਦਾਚਾਰਕ ਖੁਰਾਕ ਮਾਨਵ ਨੂੰ ਪ੍ਰਾਪਤ ਹੋ ਸਕਦੀ ਹੈ। ਗੁਰੂ ਅਰਜਨ ਸਾਹਿਬ ਦੇ ਵਿਚਾਰ ਅਨੁਸਾਰ ਇਸ ਥਾਲ ਵਿਚ ਚਾਰ ਚੀਜ਼ਾਂ ਹਨ, ਸਤ, ਸੰਤੋਖ ਵੀਚਾਰ ਅਤੇ ਨਾਮ। ਗੁਰੂ ਅਰਜਨ ਸਾਹਿਬ ਦਾ ਵਿਸ਼ਵਾਸ ਹੈ ਕਿ ਇਹ ਗ੍ਰੰਥ ਸਾਰੇ ਸੰਸਾਰ ਲਈ ਇਕ ਸੁਨੇਹਾ ਹੈ, ਨਾ ਕਿ ਕਿਸੇ ਇਕ ਵਿਸ਼ੇਸ਼ ਦੇਸ਼, ਜਾਤੀ ਜਾਂ ਸੰਪਰਦਾਇ ਲਈ।

## ੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵੇਰਵਾ ਅਤੇ ਸ਼ਿਰੋਮਣੀ ਰਚਨਾਵਾਂ (ਬਾਣੀਆਂ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸਾਰੀ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ :

| ਨਾਮ | ਕੁਲ ਸ਼ਬਦ | ਨਾਮ | ਕੁਲ ਸ਼ਬਦ |
|---|---|---|---|
| 1. ਗੁਰੂ ਨਾਨਕ | 974 | 19. ਰਾਮਾਨੰਦ | 1 |
| 2. ਗੁਰੂ ਅੰਗਦ | 62 | 20. ਪਰਮਾਨੰਦ | 1 |
| 3. ਗੁਰੂ ਅਮਰਦਾਸ | 907 | 21. ਸੂਰਦਾਸ | 1 |
| 4. ਗੁਰੂ ਰਾਮਦਾਸ | 679 | 22. ਸੁੰਦਰ | 6 |
| 5. ਗੁਰੂ ਅਰਜਨ | 2218 | 23. ਮਰਦਾਨਾ | 3 |
| 6. ਗੁਰੂ ਤੇਗ਼ ਬਹਾਦਰ | 115 | 24. ਸੱਤਾ | 3 |
| 7. ਕਬੀਰ | 541 | 25. ਰਾਇ ਬਲਵੰਡ | 5 |
| 8. ਫ਼ਰੀਦ | 116 | 26. ਕਲਸਹਾਰ | 54 |
| 9. ਨ੍ਹਾਮਦੇਵ | 61 | 27. ਜਾਲਪ | 5 |
| 10. ਰਵਿਦਾਸ | 40 | 28. ਕੀਰਤ | 8 |
| 11. ਤ੍ਰਿਲੋਚਨ | 4 | 29. ਸੱਲ੍ਹ | 3 |
| 12. ਬੇਣੀ | 3 | 30. ਭੱਲ੍ਹ | 1 |
| 13. ਧੰਨਾ | 3 | 31. ਨਲ੍ਹ | 16 |
| 14. ਜੈ ਦੇਵ | 2 | 32. ਭਿਖਾ | 2 |
| 15. ਭੀਖਨ | 2 | 33. ਗਯੰਦ | 13 |
| 16. ਸੈਣ | 1 | 34. ਬੱਲ੍ਹ | 5 |
| 17. ਪੀਪਾ | 1 | 35. ਹਰਿਬੰਸ | 2 |
| 18. ਸਧਨਾ | 1 | 36. ਮਥਰਾ | 12 |
| | | ਕੁਲ ਜੋੜ | 5871 |

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ (ਮਹਾਨ ਕੋਸ਼, ਜਿਲਦ ਦੂਜੀ ਪੰਨਾ 1307) ਕੁਲ ਗਿਣਤੀ 5867 ਦਿੱਤੀ ਹੈ। ਵੇਰਵੇ ਵਿਚ ਕਈ ਥਾਂ ਫਰਕ ਹੈ। ਮਹਾਨ ਕੋਸ਼ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਸ਼ਬਦ 947, ਗੁਰੂ ਅੰਗਦ 63, ਗੁਰੂ ਅਮਰਦਾਸ 869, ਗੁਰੂ ਰਾਮ ਦਾਸ 638, ਗੁਰੂ ਅਰਜਨ 2312, ਫਰੀਦ 123, ਨਾਮਦੇਵ 62, ਕਬੀਰ 534, ਤੇ ਤ੍ਰਿਲੋਚਨ ਦੇ 5 ਗਿਣੇ ਗਏ ਹਨ। ਜ਼ਿਆਦਾ ਤਰ ਇਸ ਫਰਕ ਦਾ ਕਾਰਨ ਗਿਣਤੀ ਢੰਗ ਦਾ ਵਿਖੇਵਾਂ ਹੈ, ਹੋਰ ਕੋਈ ਅੰਤਰ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ੇਸ਼ ਧਿਆਨ ਯੋਗ ਰਚਨਾਵਾਂ ਇਹ ਹਨ :—

1. ਗੁਰੂ ਨਾਨਕ ਸਾਹਿਬ ਦੀਆਂ ਬਾਣੀਆਂ
   - (ੳ) ਜਪੁ
   - (ਅ) ਪੱਟੀ (ਰਾਗ ਆਸਾ ਵਿਚ)
   - (ੲ) ੳਅੰਕਾਰੁ (ਰਾਗ ਰਾਮਕਲੀ ਵਿਚ)
   - (ਸ) ਸਿੱਧ ਗੋਸ਼ਟਿ (ਰਾਗ ਰਾਮਕਲੀ ਵਿਚ)
   - (ਹ) ਬਾਰਹ ਮਾਂਹ (ਰਾਗ ਤੁਖਾਰੀ ਵਿਚ)
   - (ਕ) ਤਿੰਨ ਵਾਰਾਂ (ਰਾਗ ਮਾਝ, ਰਾਗ ਆਸਾ, ਰਾਗ ਮਲਾਰ ਵਿਚ)

2. ਗੁਰੂ ਅਮਰਦਾਸ ਜੀ
   - (ੳ) ਅਨੰਦ (ਰਾਗੁ ਰਾਮਕਲੀ ਵਿਚ)
   - (ਅ) ਚਾਰ ਵਾਰਾਂ (ਗੂਜਰੀ, ਸੂਹੀ, ਰਾਮਕਲੀ, ਮਾਰੂ ਰਾਗਾਂ ਵਿਚ)
3. ਗੁਰੂ ਰਾਮ ਦਾਸ ਜੀ
   - (ੳ) ਅੱਠ ਵਾਰਾਂ (ਸਿਰੀ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ, ਕਾਨੜਾ ਰਾਗਾਂ ਵਿਚ)
   - (ਅ) ਰਾਗ ਆਸਾ ਵਿਚ ਛੱਕੇ ਛੰਤ
4. ਗੁਰੂ ਅਰਜਨ ਦੇਵ ਜੀ
   - (ੳ) ਬਾਰਹ ਮਾਹ (ਰਾਗੁ ਮਾਝੁ ਵਿਚ)
   - (ਅ) ਸੁਖਮਨੀ (ਰਾਗੁ ਗਉੜੀ ਵਿਚ)
   - (ੲ) ਬਾਵਨ ਅੱਖਰੀ (ਰਾਗੁ ਗਉੜੀ ਵਿਚ)
   - (ਸ) ਛੇ ਵਾਰਾਂ (ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ ਰਾਗਾਂ ਵਿਚ)
5. ਭਗਤਾਂ ਵਿਚੋਂ ਕਬੀਰ ਜੀ ਦੀ ਬਾਣੀ ਬਹੁਤ ਵੱਧ ਮਾਤਰਾ ਵਿਚ ਹੈ । ਗਉੜੀ ਰਾਗ ਵਿਚ ਆਪ ਦੀ ਬਾਵਨ ਅੱਖਰੀ ਧਿਆਨ ਯੋਗ ਹੈ ।

## ੫. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਧਾਰਾ ਵਿਚ ਬਹੁਤ ਵੱਧ ਬਲ ਧਾਰਮਿਕ ਰਹਿਣੀ ਤੇ ਹੈ ਅਤੇ ਦਾਰਸ਼ਨਿਕ ਵਿਚਾਰ ਸੰਕੇਤ ਮਾਤਰ ਹੀ ਦਿਤੇ ਹਨ । ਜਿਥੋਂ ਤੀਕ ਦਰਸ਼ਨ ਦਾ ਸੰਬੰਧ ਹੈ ਗੁਰੂ ਗ੍ਰੰਥ ਸਾਹਿਬ ਦੀ ਵਿਚਾਰ ਧਾਰਾ ਆਮ ਪ੍ਰਚਲਿਤ ਭਾਰਤੀ ਵਿਚਾਰਧਾਰਾ ਦੇ ਅਨੁਕੂਲ ਹੈ । ਭਾਵ ਪਾਰਬ੍ਰਹਮ ਪਰਮਾਤਮਾ ਸਤਿ, ਚਿਤ ਅਤੇ ਅਨੰਦ ਹੈ। ਉਹ ਸਰਬ ਵਿਆਪੀ ਸਰਬ ਸਮਰੱਥ, ਕਰਨ ਕਾਰਨ ਹੈ। ਆਤਮਾ ਵੀ ਆਪਣੇ ਅਸਲੇ ਵਿਚ ਸਤਿ ਤੇ ਚਿਤ ਹੈ ਪਰ ਹਉਮੈ ਵਸ ਹੋ ਕੇ ਉਹ ਆਪਣੇ ਆਨੰਦ ਨੂੰ ਅਤੇ ਕਿਸੇ ਹੱਦ ਤੀਕ ਪਾਰਬ੍ਰਹਮ ਦੀ ਚੇਤੰਨਤਾ ਨੂੰ ਗਵਾ ਲੈਂਦੀ ਹੈ ਅਤੇ ਅਗਿਆਨ, ਹਉਮੈ, ਮਾਇਆ ਦੇ ਅਧੀਨ ਹੋ ਕੇ ਕਰਮ ਕਰਦੀ ਹੈ ਜਿਹੜੀ ਕਿਰਤ ਦਾ ਰੂਪ ਧਾਰਨ ਕਰਕੇ, ਉਸ ਨੂੰ ਆਵਾਗਨ ਦੇ ਚੱਕਰ ਵਿਚ ਭੁਆਂਦੀ ਰਹਿੰਦੀ ਹੈ। ਪ੍ਰਕ੍ਰਿਤੀ, ਮਾਦਾ ਜਾਂ ਜਗਤ ਸਤਿ ਹੈ ਕਿਉਂਕਿ ਇਹ ਸਤਿ ਵਿਚੋਂ ਉਸ ਦੇ ਹੁਕਮ-ਰਜ਼ਾ ਅਨੁਸਾਰ ਉਪਜਦਾ ਹੈ। ਸਤਿ ਵਿਚ ਆਤਮਾ ਜਾਂ ਜਗਤ ਦੀ ਰਚਨਾ ਨਿਰੋਲ ਰਜ਼ਾ ਅਤੇ ਹੁਕਮ ਅਧੀਨ ਹੈ। ਇਹ ਪਸਾਰਾ ਅਨੇਕਾਂ ਵਾਰੀ ਪਸਰਿਆ ਹੈ ਅਤੇ ਅਨੇਕਾਂ ਵਾਰੀ ਪਰਲੈ ਹੋਇਆ ਹੈ । ਇਸ ਮਹਾਨ ਪੁਸਤਕ ਵਿਚ ਇਹ ਗੱਲ ਸਪਸ਼ਟ ਕੀਤੀ ਗਈ ਹੈ ਕਿ ਕੋਈ ਮਨੁੱਖ ਪਾਰ-ਬ੍ਰਹਮ ਜਾਂ ਅਕਾਲ ਪੁਰਖ ਨੂੰ ਪੂਰੀ ਤਰ੍ਹਾਂ ਨਹੀਂ ਜਾਣ ਸਕਦਾ। ਪਰੰਤੂ ਭਗਤੀ ਦੁਆਰਾ ਉਹ ਜਾ ਕੇ ਪਾਰ-ਬ੍ਰਹਮ ਵਿਚ ਮਿਲ ਸਕਦਾ ਹੈ ਜਿਵੇਂ ਕੋਈ ਨਦੀ ਸਮੁੰਦਰ ਵਿਚ ਜਾ ਕੇ ਮਿਲ ਜਾਂਦੀ ਹੈ ਪਰ ਇਸ ਦੇ ਥਾਹ ਨੂੰ ਨਹੀਂ ਜਾਣ ਸਕਦੀ। ਮਨੁੱਖ ਦੇ ਅੰਦਰ ਵੀ ਬ੍ਰਹਮ ਹੈ, ਬਾਹਰ ਵੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਸ਼ੇਸ਼ ਬਲ ਧਾਰਮਿਕ ਜੀਵਨ ਜਾਂ ਰਹਿਣੀ ਉਪਰ ਹੈ। ਇਸ ਦਾ ਸਿੱਧਾਂਤ ਇਹ ਕਿ ਹੁਕਮ ਅਨੁਸਾਰ ਆਤਮਾ, ਪਰਮਾਤਮਾ ਤੋਂ ਹਉਮੈ ਕਰਕੇ ਵਿਛੜੀ ਹੈ। ਇਸ ਵਿਛੋੜੇ ਕਰਕੇ ਆਤਮਾ ਅੰਦਰ ਦੁਖ ਹੈ। ਉਸ ਦੁਖ ਦੇ ਚਿੰਨ੍ਹ ਜਾਤੀ ਜੀਵਨ, ਸਮਾਜਕ ਜੀਵਨ ਅਤੇ ਕੌਮੀ ਜੀਵਨ ਵਿਚ ਪ੍ਰਗਟ ਹੁੰਦੇ ਹਨ। ਇਸ ਤਰ੍ਹਾਂ ਮਨੁੱਖ ਦੇ ਜਾਤੀ, ਸਮਾਜਕ ਅਤੇ ਕੌਮੀ ਜੀਵਨ ਵਿਚ ਅਧੋਗਤੀ ਆਉਂਦੀ ਹੈ ਜਿਸ ਦਾ ਫਲ ਫਿਰ ਦੁਖ ਹੁੰਦਾ ਹੈ। ਕੌਮੀ ਅਧੋਗਤੀ ਦਾ ਚਿੱਤਰ ਅਤੇ ਉਸ ਦੇ ਚਿੰਨ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਦਿਤੇ ਹੋਏ ਹਨ । ਇਹ ਲਗਪਗ ਸਾਰੇ ਨੁਕਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚੋਂ ਹੇਠਾਂ ਅੰਕਿਤ ਕੀਤੇ ਜਾ ਰਹੇ ਹਨ ਅਤੇ ਉਹ ਹੀ ਇਸ ਮਹਾਨ ਗ੍ਰੰਥ ਦੀ ਨੀਂਹ ਰੱਖਣ ਵਾਲੇ ਸਨ। ਇਨ੍ਹਾਂ ਕਾਰਨਾਂ ਨੇ ਭਾਰਤੀ ਜੀਵਨ ਵਿਚ ਦੁਖ ਪੈਦਾ ਕੀਤਾ ਹੋਇਆ ਸੀ ਅਤੇ ਸੰਸਾਰ ਦੇ ਕਿਸੇ ਭਾਗ ਵਿਚ ਦੁਖ ਪੈਦਾ ਕਰ ਸਕਦੇ ਹਨ। ਪਰ ਇਸ ਸਾਰੇ ਦੁਖ ਦਾ ਮੂਲ ਕਾਰਨ ਹਉਮੈ ਹੈ ਜਿਸ ਕਰਕੇ ਆਤਮਾ ਪਰਮਾਤਮਾ ਤੋਂ ਵਿਛੜੀ ਹੈ।

1. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ।
2. ਰਾਜੇ ਸ਼ੀਂਹ ਮੁਕਦਮ ਕੁਤੇ ।
3. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।
4. ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ।
5. ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ।
6. ਸਿਲ ਪੂਜਸਿ ਬਗੁਲ ਸਮਾਧੰ।
7. ਮਾਣਸ ਖਾਣੇ ਕਰਹਿ ਨਿਵਾਜ।
8. ਛੁਰੀ ਵਗਾਇਨਿ ਤਿਨ ਗਲਿ ਤਾਗ ।
9. ਖਤਰੀਆ ਤਾ ਧਰਮੁ ਛੋਡਿਆ ਮਲੇਛ ਭਾਖਿਆ ਗਹੀ ।
10. ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ।
11. ਨਾ ਓਇ ਜੋਗੀ ਨ ਓਇ ਜੰਗਮ ਨਾ ਓਇ ਕਾਜੀ ਮੁਲਾ ।
12. ਘਰਿ ਘਰਿ ਮੀਆਂ ਸਭਨਾ ਜੀਆ, ਬੋਲ਼ੀ ਅਵਰ ਤੁਮਾਰੀ ।
13. ਧੋਤੀ ਟਿਕਾ ਤੇ ਜਪਮਾਲੀ ਧਾਨੁ ਮਲੇਛਾ ਖਾਈ ।
14. ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ।
15. ਅਭਾਖਿਆ ਕਾ ਕੁਠਾ ਬਕਰਾ ਖਾਣਾ ।
16. ਕੂੜੀ ਰਾਸਿ ਕੂੜਾ ਵਪਾਰ । ਕੂੜੁ ਬੋਲਿ ਕਰਹਿ ਆਹਾਰੁ ।
17. ਸਰਮ ਧਰਮ ਕਾ ਡੇਰਾ ਦੂਰਿ ।
18. ਕਾਜੀਆ ਬਾਹਮਣਾ ਕੀ ਗਲ ਥਕੀ ਅਗਦ ਪੜੈ ਸੈਤਾਨ ਵੇ ਲਾਲੋ

ਇਨ੍ਹਾਂ ਸਤਰਾਂ ਵਿਚ ਧਾਰਮਿਕ ਆਗੂਆਂ, ਸਮਾਜ ਦੇ ਪੰਚਾਂ, ਰਾਜਿਆਂ, ਪਰਜਾ, ਹਿੰਦੂਆਂ, ਮੁਸਲਮਾਨਾਂ, ਖਤਰੀਆਂ, ਜੋਗੀਆਂ ਜੈਨੀਆਂ, ਸਭ ਦੀ ਅਧੋਗਤੀ ਤੇ ਗਿਰਾਵਟ ਦਸੀ ਹੋਈ ਹੈ । ਇਨ੍ਹਾਂ ਦੀਆਂ ਵਿਸ਼ੇਸ਼ ਕਮਜ਼ੋਰੀਆਂ ਵਲ ਸੰਕੇਤ ਕੀਤੇ ਹੋਏ ਹਨ। ਹਿੰਦੂ ਮੁਸਲਮਾਨ ਖਿਚੋਤਾਣ ਵਲ ਵੀ ਸੰਕੇਤ ਕੀਤਾ ਹੋਇਆ ਹੈ। ਇਸ ਦਸ਼ਾ ਨੂੰ ਕੇਵਲ ਹਉਮੈ ਰਹਿਤ ਪਵਿੱਤਰ, ਜੀਵਨ ਤੇ ਰਹਿਣੀ ਨਾਲ ਹੀ ਸੁਧਾਰਿਆ ਜਾ ਸਕਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜ਼ੋਰ ਉਸ ਰਹਿਣੀ ਨੂੰ ਉਜਾਗਰ ਕਰਨ ਤੇ ਹੈ । ਸਮੁਚੇ ਤੌਰ ਤੇ ਉਸ ਧਾਰਮਿਕ ਰਹਿਣੀ ਨੂੰ ਨਾਮ ਦੀ ਰਹਿਣੀ ਜਾਂ ਨਾਮ ਮਾਰਗ ਕਰਕੇ ਬਿਆਨਿਆ ਹੋਇਆ ਹੈ ।

ਨਾਮ ਮਾਰਗ ਅਸਲੋਂ ਭਾਰਤ ਲਈ ਜਾਂ ਸੰਸਾਰ ਲਈ ਕੋਈ ਨਵਾਂ ਮਾਰਗ ਨਹੀਂ। ਇਹ ਭਾਰਤ ਦੇ ਤੇ ਸੰਸਾਰ ਦੇ ਵਿਸ਼ੇਸ਼ ਧਰਮਾਂ ਦੇ ਤਿੰਨ ਪੱਖਾਂ ਕਰਮ ਯੋਗ, ਗਿਆਨ ਯੋਗ ਅਤੇ ਭਗਤੀ ਯੋਗ ਦੀ ਇਕ ਸੰਤੁਲਿਤ ਰਹਿਣੀ ਹੈ ਜਿਸ ਪਿਛੇ ਮਨੋਵਿਗਿਆਨਿਕ ਸਿਧਾਂਤ ਹੈ :

'ਜੈਸਾ ਸੇਵੈ ਤੈਸੋ ਹੋਇ ।'

ਨਾਮ ਮਾਰਗ ਸਤਿ ਜਾ ਪਾਰਬ੍ਰਹਮ ਦਾ ਪ੍ਰੇਮ ਹੈ, ਉਸ ਦਾ ਗਿਆਨ ਹੈ ਅਤੇ ਉਸ ਗਿਆਨ ਅਨੁਸਾਰ ਰਹਿਣੀ। ਇਸ ਮਾਰਗ ਦਾ ਨਿਰੂਪਣ ਕਰਦਿਆਂ ਗੁਰੂ ਗ੍ਰੰਥ ਸਾਹਿਬ ਨੇ ਕਈ ਪ੍ਰਚਲਿਤ ਪ੍ਰਵਿਰਤੀਆਂ ਜਿਵੇਂ ਕਿ ਹਠ, ਤਪ-ਸਾਧਨਾ, ਸਰੀਰ ਨੂੰ ਕਸ਼ਟ ਦੇਣਾ ਅਤੇ ਗ੍ਰਹਿਸਥ ਦਾ ਤਿਆਗ ਕਰਨਾ ਆਦਿ ਨੂੰ ਤਿਲਾਂਜਲੀ ਦੇ ਦਿਤੀ ਅਤੇ ਸੰਤੁਲਤ ਗ੍ਰਹਿਸਥ ਜੀਵਨ ਤੇ ਬਲ ਦਿਤਾ । ਨਾਮ ਮਾਰਗ ਦੇ ਪਿਛੇ ਅਧਿਆਤਮਕ ਸਿਧਾਂਤ ਇਹ ਹੈ ਕਿ ਹਰ ਆਤਮਾ ਅੰਦਰ ਆਪਣੇ ਸੋਮੇ ਪਰਮਾਤਮਾ ਨੂੰ ਮਿਲਣ ਦੀ ਤੀਬਰ ਇੱਛਾ ਹੈ। ਜਦੋਂ ਆਤਮਾ ਪਰਮਾਤਮਾ ਦੇ ਜਪੁ, ਸਿਮਰਨ, ਧਿਆਨ, ਸੇਵਾ, ਟਹਿਲ ਵਿਚ ਲਗਦੀ ਹੈ ਤਾਂ ਉਸ ਦੇ ਗੁਣ ਆਤਮਾ ਵਿਚ ਪ੍ਰਵੇਸ਼ ਕਰਕੇ ਆਤਮਾ ਨੂੰ ਆਪਣੇ ਅੰਦਰ ਪਰਮਾਤਮਾ ਦੀ ਸੋਝੀ ਕਰਾ ਦਿੰਦੇ ਹਨ ਅਤੇ ਉਹ ਪਾਰ-ਬ੍ਰਹਮ ਸਰੂਪ ਹੋ ਜਾਂਦੀ ਹੈ। ਇਸ ਤਰ੍ਹਾਂ ਉਸ ਦੇ ਦੁਖ ਨਾਸ਼ ਹੋ ਜਾਂਦੇ ਹਨ।

ਨਾਮ ਸਾਧਨਾ ਅਤੇ ਨਾਮ ਰਹਿਣੀ ਦੇ ਸਰੂਪ ਨੂੰ ਜਪੁ ਜੀ ਅਤੇ ਗੁਰੂਆਂ ਦੀ ਰਚਨਾ ਵਿਚੋਂ ਚੋਣਵੇਂ ਸ਼ਬਦ ਲੈ ਕੇ ਨਿਤ ਨੇਮ

ਦੀਆਂ ਸੰਪਾਦਿਤ ਬਾਣੀਆਂ ਵਿਚ, ਚੰਗੀ ਤਰ੍ਹਾਂ ਦਰਸਾਇਆ ਹੋਇਆ ਹੈ ।

**ਜਪੁ ਜੀ** : ਜਪੁ ਜੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਅਤਿ ਪ੍ਰਿਅ ਰਚਨਾ ਹੈ । ਇਸ ਦੇ ਪ੍ਰਮੁਖ ਵਿਚਾਰ ਇਹ ਹਨ :

(ੳ) ਪਰਮਾਤਮਾ ਤ੍ਰੈਕਾਲ 'ਸਤਿ' ਹੈ, ਉਹ ਪੂਰਨ ਸਚਾਈ ਹੈ "ਆਦਿ ਸਚੁ ਜੁਗਾਦਿ ਸਚ ਹੈ ਭੀ ਸਚੁ ਨਾਨਕ ਹੋਸੀ ਭੀ ਸਚ ।"

(ਅ) ਜੀਵਨ ਦਾ ਮੰਤਵ ਸਚਿਆਰ ਬਣਨਾ ਹੈ ਅਤੇ ਸਚਿਆਰ ਹੁਕਮ ਦੀ ਪਾਲਣਾ ਕਰਨ ਨਾਲ ਬਣੀਦਾ ਹੈ :–

'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ '

(ੲ) 'ਸਚਿਆਰ' ਮਨੁੱਖ ਦਾ ਜੀਵਨ ਇਹ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ । ਅਹਰਣਿ ਮਤਿ ਵੇਦ ਹਥੀਆਰੁ ।
ਭਉ ਖਲਾ ਅਗਨਿ ਤਪ ਤਾਉ । ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ ।

(ਸ) ਇਸ ਪੱਧਰ ਦਾ ਜੀਵਨ ਪ੍ਰਾਪਤ ਕਰਨ ਲਈ ਇਹ ਸਾਧਨ ਹਨ :

(1) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ।
(2) ਧੌਲੁ ਧਰਮੁ ਦਇਆ ਕਾ ਪੂਤੁ । ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ।
(3) ਭਰੀਐ ਮਤਿ ਪਾਪਾ ਕੈ ਸੰਗਿ ਓਹੁ ਧੋਪੈ ਨਾਵੈ ਕੈ ਰੰਗਿ ।
(4) ਵਿਣੁ ਗੁਣ ਕੀਤੇ ਭਗਤਿ ਨ ਹੋਇ ।
(5) ਮੁੰਦਾ ਸੰਤੋਖੁ ਸਰਮ ਪਤੁ ਝੋਲੀ । ਧਿਆਨ ਕੀ ਕਰਹਿ ਬਿਭੂਤਿ ।
(6) ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰਿ ।

**ਰਹਿਰਾਸ** : ਰਹਰਾਸਿ ਤਿੰਨ ਗੁਰੂ ਸਾਹਿਬਾਨ (ਗੁਰੂ ਨਾਨਕ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ) ਦੀ ਰਚਨਾ ਵਿਚੋਂ ਚੋਣ ਕਰਕੇ ਸੰਪਾਦਿਤ ਕੀਤੀ ਹੋਈ ਨਿਤ ਨੇਮ ਦੀ ਬਾਣੀ ਹੈ। ਇਸ ਵਿਚ ਨਾਮ ਮਾਰਗ ਅਤੇ ਨਾਮ ਰਹਿਣੀ ਦੇ ਇਹ ਸਿਧਾਂਤ ਦ੍ਰਿੜ੍ਹ ਕਰਾਏ ਗਏ ਹਨ ।

(ੳ) ਕੇਵਲ ਸੱਚ ਹੀ ਮਨੁਖੀ ਸ਼ਖਸੀਅਤ ਨੂੰ ਸੁਆਰ ਕੇ ਉੱਨਤ ਕਰ ਸਕਦਾ ਹੈ :

"ਨਾਨਕ ਸਚੁ ਸਵਾਰਣਹਾਰਾ ।"

(ਅ) ਨੀਚ ਉਹ ਹਨ ਜੋ ਨਾਮ ਤੋਂ ਉਖੜੇ ਹੋਏ ਹਨ :

"ਨਾਨਕ ਨਾਵੈ ਬਾਝੁ ਸਨਾਤਿ ।"

(ੲ) ਭਲੇ ਪੁਰਸ਼ਾਂ ਦੀ ਸੰਗਤ ਮਨੁੱਖ ਨੂੰ ਉਚਾ ਕਰਦੀ ਹੈ :

"ਮੇਰੇ ਮਾਧਉ ਜੀ ਸਤਿਸੰਗਤਿ ਮਿਲੇ ਸੁ ਤਰਿਆ ।"

(ਸ) ਸਭ ਵਿਚ ਪ੍ਰਭੂ ਜੋਤਿ ਕੰਮ ਕਰਦੀ ਹੈ :

"ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ।"

(ਹ) ਪ੍ਰਭੂ ਭੁਲ ਜਾਣ ਨਾਲ ਆਚਰਨ ਦੀ ਹਾਨੀ ਹੁੰਦੀ ਹੈ :

"ਹਰਿ ਬਿਸਰਤ ਤੇਰੇ ਗੁਣ ਗਲਿਆ ।"

(ਕ) ਮਨੁੱਖੀ ਸਰੀਰ ਵਿਚ ਉੱਨਤੀ ਕਰਨ ਦੀ ਸਮਰਥਾ ਹੈ, ਉੱਨਤੀ ਕਰਕੇ ਪੂਰਣਤਾ ਤੀਕ ਪੁਜਣ ਦੀ ਸਮਰਥਾ ਹੈ :

"ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।"

**ਸੋਹਿਲਾ** : ਸੋਹਿਲਾ ਵੀ ਤਿੰਨ ਗੁਰੂ ਸਾਹਿਬਾਨ (ਗੁਰੂ ਨਾਨਕ, ਗੁਰੂ ਰਾਮਦਾਸ, ਗੁਰੂ ਅਰਜਨ) ਦੀ ਰਚਨਾ ਵਿਚੋਂ ਸ਼ਬਦ ਲੈ ਕੇ ਸੰਪਾਦਿਤ ਕੀਤੀ ਹੋਈ ਬਾਣੀ ਹੈ । ਇਸ ਵਿਚ ਨਾਮ ਸਾਧਨਾ ਅਤੇ ਨਾਮ ਰਹਿਣੀ ਦੇ ਇਹ ਸਿਧਾਂਤ ਦ੍ਰਿੜ੍ਹ ਕਰਾਏ ਹੋਏ ਹਨ ।

(ੳ) ਪਰਮਾਤਮਾ ਨਿਰਭਉ ਹੈ, ਉਸ ਦੇ ਸਿਮਰਨ ਨਾਲ ਮਨੁੱਖ ਨਿਰਭਉ ਹੁੰਦਾ ਹੈ :

"ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ।"

(ਅ) ਸਾਰਾ ਗਿਆਨ ਪਰਮਾਤਮਾ ਵਿਚ ਹੈ, ਪਰ ਉਸ ਦੇ ਗਿਆਨ ਦੇ ਸਰੂਪ ਕਈ ਹਨ :

"ਗੁਰ ਗੁਰ ਏਕੋ ਵੇਸ ਅਨੇਕ।"

(ਏ) ਸਭ ਜੀਵਾਂ ਵਿਚ ਇਕੋ ਜੋਤਿ ਕੰਮ ਕਰਦੀ ਹੈ।

"ਸਭ ਮਹਿ ਜੋਤਿ ਜੋਤਿ ਹੈ ਸੋਇ।"

(ਸ) ਹਉਮੈ ਦੁਖਦਾਈ ਹੈ ਅਤੇ ਮਾਇਆਧਾਰੀਆਂ ਵਿਚ ਹਉਮੈ ਪ੍ਰਬਲ ਹੁੰਦੀ ਹੈ :

"ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ।"

(ਹ) ਜੋ ਕੁਝ ਕੋਈ ਬੀਜਦਾ ਹੈ, ਉਹ ਹੀ ਉਸ ਨੂੰ ਭਵਿਖ ਵਿਚ ਪ੍ਰਾਪਤ ਹੁੰਦਾ ਹੈ :

"ਈਹਾ ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ ਸੁਹੇਲਾ।

(ਕ) ਮਨੁੱਖੀਜੀਵਨ ਦੇ ਮੰਤਵ ਨੂੰ ਸਮਝੋ, ਉਸ ਮੰਤਵ ਨੂੰ ਪ੍ਰਾਪਤ ਕਰਨ ਦਾ ਯਤਨ ਕਰੋ :

"ਜਾ ਕਉ ਆਏ ਸੋਈ ਬਿਹਾਝਹੁ।"

ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਨਾਮ ਸਾਧਨਾ ਅਤੇ ਨਾਮ ਰਹਿਣੀ ਦਾ ਰਹੱਸਵਾਦ ਹੈ ਜਿਸ ਵਿਚ ਆਤਮਾ ਪਰਮਾਤਮਾ ਨਾਲ ਅਭੇਦ ਹੋ ਕੇ ਸਹਜ-ਸੁਖ ਤੇ ਆਨੰਦ ਨੂੰ ਪ੍ਰਾਪਤ ਕਰਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਧਰਮ ਦਾ ਮੁੱਖ ਉੱਦੇਸ਼ ਮਨੁੱਖੀ ਜੀਵਨ ਵਿਚ ਆ ਰਹੀ ਪੀੜਾ ਨੂੰ ਦੂਰ ਕਰਨਾ ਹੈ ਅਤੇ ਉਸ ਨੂੰ ਆਪਣੀ ਅਸਲ ਆਨੰਦਮਈ ਹੋਣੀ ਤਕ ਪਹੁੰਚਾਉਣਾ ਹੈ।

# प्रवेश

## श्री गुरु ग्रन्थ साहिब — परिचय

श्री गुरु ग्रन्थ साहिब सिक्ख सम्प्रदाय का पवित्र धार्मिक ग्रन्थ है। सिक्ख इसका आदर प्रत्यक्ष गुरु के तुल्य करते हैं। श्री गुरु ग्रन्थ साहिब की प्रथम पुस्तक श्री गुरु अर्जन देव जी ने सन् १६०४ ई. में श्री अमृतसर में सम्पादित की थी, परन्तु इसका पूर्ण संकलन श्री गुरु गोबिन्दसिंह जी ने सन् १७०५ ई. में श्री दमदमा साहिब में किया था। इस पवित्र धार्मिक ग्रन्थ में छः सिक्ख गुरुदेवों (श्री गुरु नानक देव, श्री गुरु अंगद देव, श्री गुरु अमरदास, श्री गुरु रामदास, श्री गुरु अर्जन देव और श्री गुरु तेग़ बहादर) की, पन्द्रह भारतीय भक्त-प्रवरों (शेख़ फ़रीद, जयदेव, त्रिलोचन, नामदेव, सधना, बेणी, रामानन्द, कबीर, रविदास, पीपा, सेण, धन्ना, भीखन, परमानन्द और सूरदास) की, चार गुरु-गृह के निकटवर्त्तियों (भाई मर्दाना, बाबा सुन्दर, राय बलवंड और सत्ता) की, तथा ग्यारह गुरु-गृह के श्रद्धालु दिव्य-जीवन शाली भाटों (कल्लसहार, जालप, कीरत, भिक्खा, सल्ह, भल्ह, नल्ह, गयन्द, मथुरा, बल्ह और हरिबंस) की रचनाएं सम्मिलित हैं। इस पवित्र धार्मिक ग्रन्थ की निम्नलिखित विशेषताएं विशेष रूप से ध्यान देने योग्य हैं:–

१. यह ग्रन्थ सिक्ख सम्प्रदाय का पवित्र 'इष्ट' माना जाता है। निस्सन्देह इस धर्म ग्रन्थ में संगृहीत वाणी का अधिक भाग सिक्ख सम्प्रदाय के गुरुदेवों की रचनाओं से ही निर्मित है, तथापि इस ग्रन्थ की यह एक अद्भुत विशिष्टता है कि इसमें उन महापुरुषों की भी रचनाएं संकलित हैं जो, प्रामाणिक रूप से, सिक्ख सम्प्रदाय के प्रवर्तक अथवा अनुयायी नहीं माने जाते हैं, जिनका जन्म भारत के भिन्न-भिन्न प्रदेशों तथा भिन्न-भिन्न जातियों में हुआ था, तथा जो भिन्न-भिन्न साधनाओं से अपने जीवन को निर्मल बना कर आध्यात्मिकता के एक उच्च शिखर तक पहुंचे थे। वास्तव में इनमें से अनेक ऐसे हैं जिनका जीवित काल, अथवा जन्म काल, सिक्ख सम्प्रदाय के आदि प्रवर्तक श्री गुरु नानक देव के आविर्भाव काल से पूर्व है। इस प्रकार इस ग्रन्थ ने संसार के सम्मुख एक ऐसे अद्भुत आदर्श धर्म-ग्रन्थ का सिद्धांत उपस्थित किया है जिसका तात्पर्य यह है कि संसार में सर्वोत्तम धर्म केवल एक ही है, और उस धर्म का लक्षण है मनुष्य को उसके वास्तविक रूप में प्रतिष्ठित करना।

२. रहस्यवादमय आध्यात्मिकता से अनुप्राणित धार्मिक साहित्य के सम्पोषण में श्री गुरु ग्रन्थ साहिब का विशाल योग-दान है, और इस ग्रन्थ में परिव्याप्त उच्च आध्यात्मिकता का सन्देश धार्मिक जगत् के पथिकों का पूर्णतया विश्वसनीय पथ-प्रदर्शक है।

३. यह धर्म-ग्रन्थ रहस्यवाद और आध्यात्मिकता से अनुप्राणित उस धार्मिक भारतीय कविता का अमर प्रतिनिधि संकलन है जिसका पाठ ईसवीय बारहवें शतक से प्रारब्ध होकर सत्रहवें शतक के मध्य तक, प्रायः पांच सौ वर्षों तक, भारत के नाना दिग्-देशों की जनता के लिए कर्ण-रसायन बना रहा। निस्सन्देह इस कविता को साकार रूप प्रदान करने में विभिन्न देश-कालों, अवस्थाओं एवं प्रभावों का योग है, तथापि इसमें अभिव्यक्त किए गए विषय, और आध्यात्मिक, धार्मिक, सामाजिक एवं राजनैतिक सिद्धांत और आदर्श एक ही हैं। इस हेतु इसमें भारत के आध्यात्मिक उद्देश्यों के प्रतिनिधित्व को तो स्थायी पद प्राप्त है ही, इसमें भारतीय जनता के सामाजिक तथा राज-नैतिक स्वप्नों का भी एक अमिट चित्र अंकित है : यह ग्रन्थ भारतीय जनता के उस आध्यात्मिक, सामाजिक एवं सांस्कृतिक जीवन का दर्पण है जिसकी रूप रेखा पंजाब, सिन्ध, राजस्थान, उत्तर प्रदेश, बंगाल, महाराष्ट्र इत्यादि प्रदेशों के सन्तों तथा गुरुओं के संयुक्त सत्प्रयत्नों से समुन्मीलित हुई थी।

४. श्री गुरु ग्रन्थ साहिब में संकलित कविताओं के स्रष्टाओं ने भारत के प्राचीन दर्शन और धर्म-पंथों की सहृदयतापूर्ण समीक्षा भी की है, तथा उनका बहुसम्मत सार भी उपस्थित किया है। इन सब ने उस वास्तविक तत्त्व को भी पुनः प्रकाश में लाने का प्रयत्न किया है जो नाना वेषों, पाखंडों, दंभों, भ्रमों तथा अन्ध विश्वासों के मिथ्या कर्म-कांड के नीचे अंधकार में लुप्त पड़ा था : उन्होंने उसकी व्याख्या करके उसके जटिल स्वरूप को सरल और सहज ग्राह्य बनाया है। एक शब्द में, श्री गुरु ग्रन्थ साहिब के निर्माताओं ने समस्त प्राचीन दर्शन के सार-तत्त्व को पुनः भारतीयों के सम्मुख उपस्थित किया है।

५. श्री गुरु ग्रन्थ साहिब के निर्माताओं ने भारत एवं अरब आदि देशों की सांस्कृतिक विशेषताओं, धार्मिक विश्वासों तथा रहस्यवाद के नाम से प्रसिद्ध अनुभूतियों को अभिव्यक्ति प्रदान करने का प्रयास किया है। इस अद्वितीय ग्रन्थ में जिन महानुभावों की पुनीत रचनाएं संकलित हैं उनमें सूफ़ी फ़क़ीर हैं, लोकसम्मानित मुसलमान शेख़ हैं, समग्र भारत के अग्रगण्य सन्त हैं, और पंजाब के गुरु हैं। इन सब का समान उद्देश्य है :– विश्वजनीय आध्यात्मिक, सांस्कृतिक तथा रहस्यवादी सिद्धांतों का निरूपण। श्री गुरु ग्रन्थ साहिब के पाठ से भेद-भाव का लोप, मानवता की एकता का संवर्धन तथा मांगल्य-साधक सिद्धान्तों का बोध होता है।

६. श्री गुरु ग्रन्थ साहिब उच्च आध्यात्मिकता तथा उदार विचारों के कारण ही नहीं, रचना की सुबोधता एवं अन्य साहित्यिक गुणों के कारण भी, समादरणीय है। इस ग्रन्थ के प्रधान अंशों की भाषा वह 'सन्त-भाषा' है जो मुसलिम-कालीन भारत में सन्तों की बोल-चाल की भाषा थी और जिसे भारतवर्ष के प्रत्येक भाग की जनता सरलता से समझ लेती थी। साथ ही साथ, प्रत्येक सन्त की भाषा पर उसके मुख्य निवास स्थान की बोली का भी कुछ रंग चढ़ा हुआ है। गुरुओं की भाषा में उस काल की पंजाबी भाषा का रंग है। इस तथ्य की विद्यमानता में भाषा की दृष्टि से श्री गुरु ग्रन्थ साहिब का विशेष महत्व है, और भाषाविज्ञान के क्षेत्र में अनुसन्धानकर्ताओं को इसमें अब भी भाषा-विज्ञानोपयोगिनी विपुल सामग्री उपलब्ध हो सकती है।

७. श्री गुरु ग्रन्थ साहिब में भारतीय रहस्यवादिनी, धार्मिक अलंकार प्रणाली तथा बिम्बावली सुरक्षित है। संसार के साहित्य में भारतीय रहस्यवादिनी बिम्बावली का, उसी प्रकार, एक पृथक् स्थान है जिस प्रकार मुसलमानी सूफ़ी बिम्बावली का। श्री गुरु ग्रन्थ साहिब भारतीय धार्मिक बिम्बावली का एक कोष-गृह है।

यह ग्रन्थ भारत के शास्त्रीय संगीत एवं कतिपय देशीय रागों का भी एक उत्तम भाण्डागार है; कारण, इस ग्रन्थ में संकलित सभी कविताएं गेय हैं, और उनमें से प्रत्येक के साथ उसके राग का नाम भी दिया गया है। इस ग्रन्थ में भारतीय प्राचीन धार्मिक कविता की छन्दो-ऽनुसारिणी विविध विधाओं तथा लोकगीतों के नाना भेदों के उदाहरण भी संरक्षित हैं। उदाहरणार्थ, जहां इसमें 'पद', 'अष्टपदी', 'श्लोक' थित्ती', रुत्ती', 'बारां माहे', 'गोशटे', 'बावन अक्खरी' इत्यादि संकलित हैं, वहां इसमें 'अलाहुणिआं', 'घोड़ियां', 'छन्त' इत्यादि भी संगृहीत हैं। इसके अतिरिक्त, कविता और राग के गठ-बन्धन के सम्बन्ध में किया गया इस ग्रन्थ का निपुण 'प्रयोग' (Experiment) भी आश्चर्यजनक रूप से सहृदय-हृदय-हारी और सफल है।

८. यह ग्रन्थ परमेश्वर की महिमा, तथा मानव जीवन की विशिष्टता को मन में पुनः प्रतिष्ठित करता है, मानव के इस विश्वास को दृढ़ता प्रदान करता है कि मानवीय भविष्य उज्ज्वल और भास्वर है। इस ग्रन्थ के अनुशीलन से, महीमंडल में, खंड-खंड होकर, विकीर्ण हुई समस्त मानवता को एक लड़ी में प्रोत होने की प्रेरणा प्राप्त होती है, और मनुष्य तथा परमात्मा के मध्य भेद की भित्ति ध्वस्त होती है।

यह ग्रन्थ साम्प्रदायिकता के दोष से सर्वथा मुक्त है, और यही कारण है कि विश्व मंगल का विधान इसका लक्ष्य है। भारतीय जनता के समग्र वर्ग इसे अपनी पैतृक सम्पत्ति मानते हैं, और, इसके भाषान्तरों को अपना कर विश्वमात्र इस पर, पैतृकदाय के रूप में, अपना स्वत्व घोषित कर सकता है।

## श्री गुरु ग्रन्थ साहिब के संकलन का इतिहास

श्री गुरु ग्रन्थ साहिब की एक विशिष्टता यह है कि इसमें संगृहीत वाणी उसी शुद्ध मूल रूप में सुरक्षित है जिसमें वह मूल स्रष्टा के मुख से निःसृत हुई थी। ऐसा होने का एकमात्र कारण यह है कि इस ग्रन्थ का सम्पादन सिक्ख गुरुदेवों ने स्वयं किया था अथवा अपनी दृष्टि के नीचे करवाया था। इसमें भी सन्देह का बहुत कम अवकाश है कि इस ग्रन्थ में संकलित भक्त प्रवरो की रचनाएं ईसवीय पन्द्रहवें और सोलहवें शतक तक शुद्ध रूप में प्राप्य रही होंगी, अतः सिक्ख गुरुदेवों ने उन्हें उनके निर्दोष, शुद्ध रूप में ही उपलब्ध करके इस ग्रन्थ में सम्मिलित किया होगा।

श्री गुरु ग्रन्थ साहिब का प्रथम संकलन, श्री अमृतसर में, रामसर के रमणीय तीर पर, श्री गुरु अर्जनदेव जी द्वारा, ईसवीय सन् १६०१ में, प्रारंभ करके १६०४ में, निरन्तर तीन वर्ष के परिश्रम से पूर्ण किया गया। इस पुण्य संकलन कार्य में पुस्तक-लेखन का भार भाई गुरदास जी ने वहन किया।

श्री गुरु अर्जनदेव सिक्ख सम्प्रदाय के पंचम गुरु थे। उनकी अपनी रचनाओं के आन्तरिक साक्ष्य, तथा अन्य ऐतिहासिक साक्ष्य. के बल से यह विश्वास पूर्वक कहा जा सकता है कि श्री गुरु अर्जनदेव को अपने पूर्वगामी चार गुरुओं की वाणी पूर्ण शुद्ध, निर्दोष, रूप में प्राप्त थी। उनकी अपनी कृति भी, जो समस्त ग्रन्थ साहिब के अर्ध भाग से कुछ अधिक है, शुद्ध रूप में उनके समीप विद्यमान थी। उनसे पूर्व, सहंसर राम जी ने श्री गुरु अमरदास जी की देख-रेख में प्रथम तीन गुरु महाराजों की वाणियों को दो खंडों में संचित किया था। वे खंड बाबा मोहन जी की पोथियों के नाम से प्रसिद्ध थे। श्री गुरु अर्जनदेव जी ने उन दोनों पोथियों का अवलोकन किया। यह सूचना मिलने पर कि 'सिंहलदीप' में 'प्राण संगली' नामक एक पुस्तक विद्यमान है उन्होंने उसको भी देखा। इसके अतिरिक्त, उस काल तक, गुरु-वाणी के संकलन की दिशा में जो अन्य प्रयत्न हो चुके थे, उन्होंने उन सब के फलों का लाभ प्राप्त किया। इस प्रकार, गुरु-वाणी के सम्पादन के लिए अपेक्षित सामग्री के सम्बन्ध में पूर्णतया निश्चिन्त एवं निस्सन्देह होकर उन्होंने अपने पूर्ववर्त्ती गुरुओं तथा अपनी वाणी का संकलन किया।

श्री गुरु ग्रन्थ साहिब में संकलित भारतीय पन्द्रह महान् सन्तों की वाणी का संग्रह भी आप्त पुरुषों के प्रयासों से सम्पन्न हुआ था। सन्त वाणी के इस संग्रह का प्रारंभ श्री गुरु नानक देव जी से ही हुआ। वे अपनी यात्राओं के प्रसंग में इस कार्य को भी करते रहते थे। श्री गुरु ग्रन्थ साहिब के सम्पादन में संलग्न श्री गुरु अर्जनदेव जी ने भी सन्त वाणी का कुछ भाग संचित किया। एक अनुश्रुति के अनुसार श्री गुरु अर्जनदेव जी ने सन्देश भेज कर अपने काल के महापुरुषों को अपनी रचनाएं उनके पास भेजने या भिजवाने की प्रेरणा की थी।

गुरु-गृह के निकटवर्ती व्यक्तियों तथा श्रद्धालु भाटों की कृतियां अपने मूल एवं शुद्ध रूप में श्री गुरु अर्जनदेव जी के पास विद्यमान थीं ही। इस प्रकार, श्री गुरु ग्रन्थ साहिब की यह विशिष्टता है कि इसमें जो रचना संगृहीत है वह उसके स्रष्टा के मुख से उच्चरित मूल, अतः शुद्ध, रूप में सुरक्षित है।

श्री गुरु गोबिन्द सिंह जी (१६६६ से १७०८ ई. तक) के काल तक श्री गुरु ग्रन्थ साहिब की अनेक प्रतिलिपियां हो चुकी थीं। उन्होंने अपने पिता श्री गुरु तेगबहादर जी की रचनाएं, ईसवीय सन् १७०५ में, श्री दमदमा साहिब में रहकर, स्वयं श्री गुरु ग्रन्थ साहिब में सम्मिलित कीं, और ग्रन्थ का पूर्ण-संकलन प्रस्तुत किया। श्री गुरु ग्रन्थ साहिब का यह संकलन अन्तिम, एवं परिपूर्ण, संकलन था। अनुश्रुति है कि बाबा दीपसिंह जी ने इस परिपूर्ण संकलन की प्रतिलिपियां की तथा करवाई. और उनको सिक्ख सम्प्रदाय के विभिन्न पीठों में भेजा।

नदेड़ (हजूर साहब) में 'जोती जोत समाते' समय श्री गुरु गोबिन्द सिंह जी ने श्री गुरु ग्रन्थ साहिब के सम्पूर्ण रूप को ही गुरु गद्दी पर प्रतिष्ठित किया और वैयक्तिक गुरुता का क्रम समाप्त कर दिया।

## श्री गुरु ग्रन्थ साहिब का संपादन क्रम

सम्पादित रूप में श्री गुरु ग्रन्थ साहिब की समस्त वाणी तैंतीस खंडों में विभक्त है। प्रथम खंड में आदि गुरु श्री गुरु नानक देव जी की वाणी संकलित है। प्रथम खंड भी पुनः दो भागों में विभक्त है। एक भाग में आदि गुरु की प्रसिद्ध कृति 'जपु' है, तथा अन्य भाग में समस्त श्री गुरु ग्रन्थ साहिब में विकीर्ण उनकी रचनाओं को पुनः उद्धृत करने से निष्पन्न हुआ संग्रह है। अन्तिम खंड, अर्थात् तैंतीसवां खंड, प्रकीर्णक है। इसमें 'श्लोक' तथा भाटों के सवय्ये इत्यादि संगृहीत हैं। अवशिष्ट इकतीस खंडों का नामकरण रागों के नामों के अनुसार किया गया है। वे ये हैं: 'सिरी', 'रागु माझ', 'गउड़ी', 'आसा', 'गुजरी', 'देव गंधारी', 'बिहागड़ा', 'वडहंसु', 'सोरठि', 'धनासरी', 'जैतसिरी', 'टोडी', 'बैराड़ी', 'तिलंग', 'सूही', 'बिलावलु', 'गोंड़', 'रामकली', 'नट नाराइन', 'माली गउड़ा', 'मारू', 'तुखारी', 'केदारा', 'भैरउ', 'बसन्त', 'सारंग', 'मलार', 'कानड़ा', 'कलिआन', 'प्रभाती' और 'जैजावन्ती'। इनमें से अधिकांश राग भारत के शास्त्रीय राग हैं, और कतिपय 'देशीय'।

मुद्रित रूप में अधिक प्रचलित श्री गुरु ग्रन्थ साहिब में चौदह सौ तीस पृष्ठ होते हैं––प्रथम तेरह पत्रों में प्रथम खंड चौदहवें से तेरह सौ तरेपनवे तक के पत्रों में अगले इकतीस खंड, और उसके अनन्तर शेष पत्रों में अन्तिम, तैंतीसवां, खंड होता है।

रागों में विभक्त वाणी का परिमाण एक-जैसा नहीं, भिन्न-भिन्न है। प्रत्येक राग के शीर्षक के अधिकार में दी हुई वाणी की स्थापना की भी एक विशिष्ट परिपाटी है। उस परिपाटी में पहले वाणी का विभाग काव्य के रूपों के अनुसार किया गया है। उस विभाग में, प्रथम स्थान 'पदों' को प्राप्त हुआ है, और वे भी 'दो पदे', 'ति पदे', 'चार पदे', 'पंज पदे', 'छ पदे' आदि नाम से, संख्यानुसारी क्रम में, व्यवस्थापित हैं। इनमें 'चारपदे' नाम से व्यवहृत पदों की बहुलता है। 'पदों' के अनन्तर 'पदी' हैं, वे 'दस पदी' तथा 'चौवी पदी' तक जाती हैं, और उनमें 'अशटपदी' संख्या में अधिक हैं। पदियों के अनन्तर विभिन्न शीर्षकों से युक्त, यथा, 'बारहमांह', 'थिती','रुत्ती' इत्यादि, वाणियां हैं। उनके पश्चात् 'छंत' हैं। तत्पश्चात् 'वार' अथवा 'वारां' और अन्त में भक्तों की वाणी है।

पूर्वोक्त प्रत्येक काव्य-रूप के अधिकरण में पुनः एक विशेष व्यवस्था यह है कि प्रत्येक काव्य-रूप के अधिकार-क्षेत्र में सर्व प्रथम 'महला पहिला' अर्थात् श्री गुरु नानक देव जी की वाणी है। इस व्यवस्था से दो तथ्य सूचित किए गए हैं––एक, राग का नाम, दूसरे, उस राग के 'घर' का नाम। 'महला पहिला' के अनन्तर, यथाक्रम 'महला तीजा' (श्री गुरु अमरदास जी की वाणी), 'महला चौथा' (श्री गुरु रामदास जी की वाणी), 'महला पंजवां' (श्री गुरु अर्जनदेव जी की वाणी) और 'महला नौंवा' (श्री गुरु तेग़ बहादर जी की वाणी) है। यह व्यवस्था प्रत्येक काव्य-रूप के प्रकरण में रखी गई है। अन्त में दी हुई भक्तों, अथवा सन्तों, की वाणी भी एक विशिष्ट क्रम में सुसज्जित है। प्रायः आदि में कबीरदास जी की, तत्पश्चात् नामदेव जी की, तत्पश्चात् रविदास जी की,तत्पश्चात् अन्य भक्तों की, और सर्वान्त में फ़रीद जी की वाणी है।

श्री गुरु ग्रन्थ साहिब की परिसमाप्ति पर 'मुंदावणी' शीर्षक के नीचे श्री गुरु अर्जन देव जी का एक 'छंद' अथवा सम्पादकीय वचन है। वह है––

'थालु विचि तिन्न वसतु पईओ सतु संतोखु वीचारो।
अंमृत नाम ठाकुर का पइओ जिस का सभसु अधारो।
जे को खावै जे को भुंचै तिस का होइ उधारो।
एहु वसतु तजी नही जाई नित नित रखु उरिधारो।
तम संसारु चरन लगि तरिऐ सभु नानक ब्रह्म पसारो।१।

सलोक महला ५

तेरा कीता जातो नाही मैनो जोगु कीतोई।
मै निरगुणिआरे को गुणु नाही आपे तरसु पइओई।
तरसु पइआ मिहरामति होई सतिगुरु सजणु मिलिआ।
नानक नामु मिलै ता जीवां तनु मनु थीवै हरिआ।१।'

इस सम्पादकीय वचन में 'थालु' शब्द श्री गुरु ग्रन्थ साहिब का व्यंजक है, जो मानवता के लिए आत्मिक, मानसिक, धार्मिक एवं सदाचारिक भोजन से परिपूर्ण है। श्री गुरु अर्जनदेव जी के विचार के अनुसार इस थाल में चार पदार्थ हैं: १. सत्य, २. सन्तोष, ३. विचार, और ४. नाम। श्री गुरु अर्जन देव जी का विश्वास है कि यह ग्रन्थ किसी एक देश, एक जाति अथवा एक सम्प्रदाय के लिए नहीं, प्रत्युत समस्त मानवता के लिए एक दिव्य सन्देश है।

## संपूर्ण वाणी का ब्योरा

श्री गुरु ग्रन्थ साहिब में संकलित सम्पूर्ण वाणी का विवरण इस प्रकार है :–

| नाम | शब्द-संख्या | | |
|---|---|---|---|
| १. श्री गुरु नानक देव | ६७४ | ४. श्री गुरु रामदास | ६७६ |
| २. श्री गुरु अंगद देव | ६२ | ५. श्री गुरु अर्जनदेव | २२१८ |
| ३. श्री गुरु अमरदास | ६०७ | ६. श्री गुरु तेग़ बहादर | ११५ |

| | | | |
|---|---|---|---|
| ७. कबीर | ५४१ | २३. मर्दाना | ३ |
| ८. फ़रीद | ११६ | २४. सत्ता | ३ |
| ९. नामदेव | ६१ | २५. राय बलवंड | ५ |
| १०. रविदास | ४० | २६. कलसहार | ५४ |
| ११ त्रिलोचन | ४ | २७. जालप | ५ |
| १२. बेणी | ३ | २८. कीरत | ८ |
| १३. धन्ना | ३ | २९. सल्ह | ३ |
| १४. जयदेव | २ | ३०. भल्ह | १ |
| १५. मीखन | २ | ३१. नल्ह | १६ |
| १६. सेण | १ | ३२. भिक्खा | २ |
| १७. पीपा | १ | ३३. गयन्द | १३ |
| १८. सधना | १ | ३४. बल्ह | ५ |
| १९. रामानन्द | १ | ३५. हरिबंस | २ |
| २०. परमानन्द | १ | ३६. मथुरा | १२ |
| २१. सूरदास | १ | | |
| २२. सुन्दर | ६ | योग | ५८७१ |

भाई साहब भाई कान्हसिंह जी नाभा, ने यह योग ५८६७ दिया है (देखिए, महान कोश, भाग २, पृष्ठ १३०७)। वस्तुतः भिन्न-भिन्न अनुसन्धान-कर्त्ताओं द्वारा उपलब्ध विवरण कई स्थलों पर एक-समान नहीं हैं। उदाहरणार्थ, महानकोश अनुसार हैं

| | |
|---|---|
| १. श्री गुरु नानक देव जी के 'सब्द' | ९४७ |
| २. श्री गुरु अंगद देव जी के 'सब्द' | ६३ |
| ३. श्री गुरु अमरदास जी के 'सब्द' | ८६९ |
| ४. श्री गुरु रामदास जी के 'सब्द' | ६३८ |
| ५. श्री गुरु अर्जनदेव जी के 'सब्द' | २३१२ |
| ६. फ़रीद के 'सब्द' | १२३ |
| ७. नामदेव जी के 'सब्द' | ६२ |
| ८. कबीर दास जी के 'सब्द' और | ५३४ |
| ९. त्रिलोचन के 'सब्द' | ५ |

वास्तव में 'सब्द'-संख्याओं के योगों का यह अन्तर गणना की रीति में भेद के कारण है, जो नगण्य सा है।

श्री गुरु ग्रन्थ साहिब में विशेष रूप से ध्यान देने योग्य रचनाएं निम्नलिखित हैं :

१. श्री गुरु नानक देव जी को वाणी के अन्तर्गत :

(क) जपु
(ख) पट्टी (आसा राग में)
(ग) ओअंकार (रामकली राग में)
(घ) सिद्ध गोष्टि (रामकली राग में)
(ङ) बारह माह (तुखारी राग में)

और तीन 'वारां' (माझ, आसा और मलार राग में)।

२. श्री गुरु अमरदास जी की वाणी के अन्तर्गत :
   (क) अनन्द (रामकली राग में)
   (ख) 'वारां'
३. श्री गुरु रामदास जी की वाणी के अन्तर्गत :
   (क) आठ 'वारां'
   (ख) आसा राग में 'छके छंत'
४. श्री गुरु अर्जन देव जी के वाणी के अन्तर्गत :
   (क) बारह माह (माझ राग में)
   (ख) सुखमनी (गउड़ी राग में)
   (ग) बावन अक्खरी (गउड़ी राग में)
   (घ) 'वारां'।
५. भक्तों में कबीरदास जी की वाणी विशेष महत्व की है, और उसमें भी उनकी गउड़ी राग में 'बावन अक्खरी'।

## श्री गुरु ग्रन्थ साहिब की विचारधारा

श्री गुरु ग्रन्थ साहिब में सबसे अधिक बल मानव जीवन के धार्मिक पार्श्व पर दिया गया है, दार्शनिक विचार केवल संकेत रूप में प्रकट किए गए हैं। श्री गुरु ग्रन्थ साहिब के दार्शनिक विचार भारत के प्राचीन, प्रसिद्ध, दार्शनिक विचारों के अनुकूल हैं। इन विचारों का तत्व-सार यह है कि परब्रह्म सत्, चित् और आनन्द स्वरूप है। वह सर्व-व्यापक, सर्व शक्तिमान और अखिल ब्रह्माण्ड का स्रष्टा है। आत्मा भी मूल स्वरूप में सत्, चित् और आनन्द है, परन्तु अहंकार के वशीभूत होकर वह अपने आनन्द को तथा कुछ-कुछ चित् को भी खो बैठता है, और अज्ञान, अहंकार एवं माया से अभिभूत होकर कर्म करता रहता है। इन कर्मों का परिणाम यह होता है कि आत्मा को पुनः पुनः शरीर धारण और उसका त्याग करना पड़ता है। प्रकृति, अथवा माया, सत् है, कारण, इसका जन्म सत् ब्रह्म से,उसकी इच्छा और आज्ञा से होता है। सत् प्रकृति में जो सृष्टि दिखाई देती है, अथवा प्रकृति में आत्मा की जो क्रिया लोचनगोचर होती है वह समग्र परब्रह्म की शुद्ध इच्छा एवं आज्ञा से ही होती है। जगद्रूप यह प्रपंच असंख्य बार प्रकट और लुप्त हुआ है। इस महान् ग्रन्थ में यह सत्य अनेक बार कहा गया है कि कोई भी मनुष्य परब्रह्म को, जिसके लिए 'अकाल-पुरख' शब्द भी व्यवहार में आता है, पूर्णतया नहीं जान सकता। इतना अवश्य है कि भक्ति के बल से मनुष्य की आत्मा परब्रह्म में इसी प्रकार लीन हो सकती है जिस प्रकार नदी का जल समुद्र के जल में मिल जाता है। नदी समुद्र में लीन होकर भी उसकी गंभीरता तथा विशालता को नहीं जान सकती। परब्रह्म मनुष्य के अन्दर भी है और बाहर भी।

जैसा अभी ऊपर कहा जा चुका है, श्री गुरु ग्रन्थ साहिब में विशेष बल मनुष्य जीवन के धार्मिक पक्ष पर दिया गया है। इस का सिद्धांत है कि आत्मा अहंकार से अभिभूत होकर परमात्मा से पृथक् हुआ है, और इसी हेतु यह कष्टों के जाल में फंसा है। इन कष्टों के चिन्ह मनुष्य के जातीय जीवन, सामाजिक तथा राष्ट्रीय जीवन में प्रकट होते हैं। इस प्रकार मनुष्य का जातीय जीवन, सामाजिक जीवन तथा राष्ट्रीय जीवन अधोगति को प्राप्त होता है। उसका परिणाम पुनः दुःख है। राष्ट्रीय जीवन की अधोगति का चित्र और उसके लक्षण श्री गुरु ग्रन्थ साहिब में वर्णित हैं। वास्तव में इन्हीं चिन्हों को देख कर श्री गुरु नानक-देव जी के श्री मुख से जो वाणी प्रस्फुटित हुई,वही श्री गुरु ग्रन्थ साहिब की रचना की आधारशिला है। इन्हीं कारणों ने भारतीय जीवन को क्लेशों से सन्तप्त कर रखा था, और ये ही कारण संसार के किसी भी कोने में नरक का निर्माण कर सकते हैं। परन्तु क्लेशों का मूल स्रोत उस अहंभाव में है जो आत्मा को परमात्मा से वियुक्त कर देता है।

श्री गुरु ग्रन्थ साहिब के अनुसार व्यक्तिगत एवं सामाजिक जीवन की अधोगति का चित्र और उसके चिन्ह :

१. लबु पापु दुइ राजा महता कूड़ु होआ सिकदार।
२. राजे शींह मुकदम कुते।
३. कलि काती राजे कासाई धरमु पंख करि उडरिया।
४. अन्धी रयति गिआन विहूणी भाहि भरे मुरदारु।
५. मूरख पंडित हिकमति हुजति संजै करहि पिआरु।
६. सिल पूजसि बगुल समाधं।
७. माणस खाणे करहि निवाज।
८. छुरी वगाइनि तिन गलि ताग।
९. खतरीआ ता धरमु छोडिआ मलेछ भाखिआ गही।
१०. कालु नाही जोगु नाही नाही सत का ढबु।
११. ना ओइ जोगी न ओइ जंगम ना ओइ काजी मुलां।
१२. घर घर मीआं, सभना जीआं, बोली अवर तुमारी।
१३. धोती टिका ते जपमाली धानु मलेछा खाई।
१४. नील वसत्र पहिरि होवहि परवाणु।
१५. अभाखिआ का कुठा बकरा खाणा।
१६. कूड़ी रासि कूड़ा वापार। कूड़ बोलि करहि आहारु।
१७. सरम धरम का डेरा दूरि।
१८. काजीआ बाहमणा की गल थकी अगद पड़े सैतान वे लालो।

ये उद्धरण धार्मिक नेताओं, समाज के पंचों, राजा , प्रजा, हिन्दुओं, मुसलमानों, खतरियों, जैनियों, सब, की अधोगति को सूचित, तथा इन सब के जीवन की त्रुटियों की ओर संकेत करते हैं। ये क्या हिन्दू, और क्या मुसल्मान दोनों को छूते हैं। इस अधोगति से निकलने का एक ही उपाय था। वह था : अहंभाव शून्य, पवित्र जीवन तथा रहन-सहन। श्री गुरु ग्रन्थ साहिब में ऐसे ही जीवन और रहन-सहन को अपनाने पर बल दिया गया है, और सामूहिक रूप में वह धार्मिक जीवन नाम का जीवन अथवा 'नाम का मार्ग', कहा गया है।

वास्तव में 'नाम का मार्ग' भारतवर्ष अथवा संसार के लिए कोई नवीन मार्ग नहीं है। यह भारतवर्ष, तथा ससार के, कुछ धर्मों में प्रतिपादित कर्म-योग, ज्ञान-योग और भक्ति-योग इन तीन काण्डों में सन्तुलित रूप से विभक्त मनुष्य जीवन व्यतीत करने का एक मनोविज्ञान-समर्थित मार्ग है।

'जैसा सेवै तैसो होइ।'

'नाम-मार्ग' सत् अथवा परब्रह्म का प्रेम है, उसका ज्ञान है तथा उस ज्ञान के अनुसार आचरण है। इस मार्ग के निरूपण में श्री गुरु ग्रन्थ साहिब में उस काल में प्रचलित कई प्रवृत्तियों को त्याज्य कहा गया है। हठयोग, तप, साधना, शरीर को कष्ट देना, और गृहस्थ का त्याग कर देना त्याज्य प्रवृत्तियों के कुछ उदाहरण हैं। श्री गुरु ग्रन्थ साहिब में सन्तुलित गृहस्थ जीवन व्यतीत करने पर बल दिया गया है। 'नाम मार्ग' के सिद्धांत का पोषक यह आध्यात्मिक विश्वास है कि प्रत्येक आत्मा के अन्तराल में, अपने मूल स्रोत परमात्मा से मिलने की तीव्र उत्कण्ठा विद्यमान है। जब आत्मा परमात्मा के जप, स्मरण, ध्यान, सेवा शुश्रुषा में मग्न होता है तब परमात्मा के गुण आत्मा में संचरित होने लगते हैं और आत्मा को परमात्मा का साक्षात्कार होने लगता है। इस प्रक्रिया का परिणाम यह होता है कि आत्मा पर-ब्रह्म-स्वरूप हो जाता है। ऐसा होने पर आत्मा के सब प्रकार के दुःख-क्लेशों की निवृत्ति हो जाती है।

नाम साधना और नाम-प्रधान रहन-सहन का स्वरूप जपुजी तथा गुरुओं की अन्य कृतियों में से सदुक्तियों को चुन कर नित्य-नियम

## RAG RAMKALI

Through mere deeds, poise cometh not to the mind,
And without poise one's doubt is stilled not.
Yea, through no other discipline is the Doubt dispelled.
Howsoever many one doeth the deeds.
With Doubt is the mind stained:
Through what discipline is it to be cleansed?
Pray, attune thyself to the Word and so cleanse thy mind
And in it cherish thou thy Lord.
Sayeth Nanak: "Thus, By the Guru's Grace,
Doth poise come to the mind and one's
Doubt is dispelled"

*(Anand)*

## GURU AMAR DAS
(1479–1574)

Guru Amar Das, the seventy-three years old disciple who had distinguished himself for his humility and simplicity in Guru Angad's holy company was nominated Guru in 1552.

Born of orthodox Hindu parents in Baserke, a Punjab village, in 1479, Guru Amar Das was a great pilgrim. Once he happened to listen to a rapturous chanting of Guru Nanak's *Japji* by Bibi Amro, Guru Angad's daughter and his nephew's wife. He was so much enthralled by its supernal note that he repaired instantly to Guru Angad, the Second Master. He spent about 12 years, from 1540 to 1552 in selfless service and deep meditation, amidst an aura of holiness and splendour radiating from his beloved Guru.

While expounding the gospel of Guru Nanak, the Third Master laid special stress on the service of the Guru and contemplation of the Lord's Name. He asserted that man could attain *Sahaj* (tranquility) through the path of the holy name. All doubts disappear and he attains *Ananda* (bliss) a stage achieved by the Bhakts through God-realisation. He also held that these values could be acquired only through the Guru's grace.

During the 22 years of his ministry, Guru Amar Das took quite a few significant measures to consolidate the Sikh religion, as also to endear it to the masses of men. To widen the scope of the movement, he made Goindwal his missionary centre. Here he caused a big *bavali* (a sort of well) dug and organised festivals on the occasion of *Deepavali* and *Baisakhi*. A large number of Sikhs from far-flung places flocked to Goindwal. Indeed it became the first place of pilgrimage.

Besides, the Guru set up twenty-two *manjis*, or dioceses in different parts of the country where Sikhism had taken roots. Each *Manji* was placed under the charge of a pious Sikh with whose effort the Sikh *Sangats* (congregations) met daily and chanted the Guru's hymns.

The Third Master invested the institution of *langar* with a kind of inviolable sanctity. Thus, no one could have *darshan* of the Guru without first partaking of food in the *langar*. This had the desired effect of proclaiming and establishing the essential equality of all mankind. In the Guru's Temple of Bread, the rich and the poor, the high-born and the untouchable, ate together as members of an integrated human family. The Guru also fought other rampant social evils like *Sati*, drink and *Purdah*. With a view to marking out the Sikhs as a distinct people, Guru Amar Das prescribed a set of rites to be followed on occasions such as birth and death. The Guru also visited Hindu cities of pilgrimage and there, too, he propagated the gospel of Guru Nanak.

Nor did the Guru ignore the socio-economic problems of the people. He persuaded Emperor Akbar to abolish the pilgrim tax, an oppressive measure that hurt the sentiments of the non-Muslims. Akbar, who visited the Guru was so deeply impressed with his ideology, particularly his Temple of Bread, that he offered a gift of land for the *langar*. The Guru politely declined the offer, saying that the *langar* belonged to the common man who alone must manage it.

Guru Amar Das not only preached Guru Nanak's word but also composed his own hymns. He had quite a few copies of the hymns of the Gurus prepared in order to preserve and propagate the holy word. Under his directions, his grandson, Sahsar Ram compiled the compositions of the first three Gurus along with those of the Bhaktas in two volumes, known as Baba Mohan's volumes. There are 907 hymns by Guru Amar Das in the *Adi Granth*.

In short, under the aegis of the Third Master, the great movement of Sikhism, besides ministering to man's moral needs also addressed itself to his creature problems.

**ਰਾਗ ਗੂਜਰੀ**

ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ।
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ । ੧ ।
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ।
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ । ੧ । ਰਹਾਉ ।
ਹਰਿਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ।
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ । ੨ ।
ਜਿਨ ਹਰਿ ਹਰਿ ਹਰਿਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ।
ਜੋ ਸਤਿਗੁਰ ਸਰਣਿ ਸੰਗਤਿ ਨਹੀਂ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ । ੩ ।
ਜਿਨ ਹਰਿਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ।
ਧਨੁ ਧੰਨੁ ਸਤਸੰਗਤਿ ਜਿਤੁ ਹਰਿਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ । ੪ । ੧ ।

# ਗੁਰੂ ਰਾਮਦਾਸ

ਆਪ ਸਿੱਖ ਮਤ ਦੇ ਚੌਥੇ ਗੁਰੂ ਸਨ ਜੋ ਸੰਨ 1574 ਤੋਂ 1581 ਈਸਵੀ ਤਕ ਗੁਰੂ ਨਾਨਕ ਗੱਦੀ ਤੇ ਬਿਰਾਜਮਾਨ ਰਹੇ। ਆਪ ਗੁਰੂ ਅਮਰਦਾਸ ਜੀ ਦੀ ਪੁਤਰੀ ਬੀਬੀ ਭਾਨੀ ਜੀ ਦੇ ਪਤੀ ਸਨ । ਪਰ ਆਪ ਨੇ ਸਦਾ ਗੁਰੂ ਅਮਰਦਾਸ ਜੀ ਨੂੰ ਆਪਣਾ ਗੁਰੂ ਮੰਨਿਆ ਅਤੇ ਗੁਰੂ ਘਰ ਦੀ ਤਨ ਮਨ ਨਾਲ ਸੇਵਾ ਕੀਤੀ ਅਤੇ ਨਾਮ ਸਾਧਨਾ ਵਿਚ ਪਰਪੱਕ ਰਹੇ । ਪੁੱਤਰਾਂ ਨੂੰ ਛੱਡ ਕੇ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਨੂੰ ਗੁਰ ਗੱਦੀ ਬਖਸ਼ੀ।

ਗੁਰੂ ਰਾਮਦਾਸ ਜੀ ਦਾ ਪਹਿਲਾ ਨਾਮ ਜੇਠਾ ਜੀ ਸੀ । ਆਪ ਦਾ ਜਨਮ ਸੋਢੀ ਕੁਲ ਵਿਚ ਲਾਹੌਰ ਵਿਖੇ ਸੰਨ 1534 ਈਸਵੀ ਵਿਚ ਹੋਇਆ। ਆਪ ਦੇ ਬਚਪਨ ਵਿਚ ਹੀ ਮਾਤਾ ਪਿਤਾ ਜੀ ਦਾ ਸਾਇਆ ਸਿਰ ਤੋਂ ਉਠ ਗਇਆ ਤੇ ਆਪ ਦੀ ਪਾਲਣਾ ਆਪ ਦੇ ਨਾਨਕਿਆਂ ਨੇ ਕੀਤੀ। ਜੇਠਾ ਜੀ ਸਿੱਖ ਸੰਗਤ ਨਾਲ ਗੋਇੰਦਵਾਲ ਆ ਗਏ ਜਿਥੇ ਇਨ੍ਹਾਂ ਦਿਨਾਂ ਵਿਚ ਬਾਉਲੀ ਸਾਹਿਬ ਦੀ ਖੁਦਾਈ ਦੀ ਸੇਵਾ ਹੋ ਰਹੀ ਸੀ। ਆਪ ਸੇਵਾ ਵਿਚ ਇਤਨੇ ਪ੍ਰੇਮ ਨਾਲ ਲਗੇ ਕਿ ਗੁਰੂ ਅਮਰਦਾਸ ਜੀ ਦੀ ਪ੍ਰਸੰਸਾ ਦੇ ਉਚੇਚੇ ਪਾਤਰ ਬਣੇ । ਗੁਰੂ ਜੀ ਨੇ ਆਪਣੀ ਪੁਤਰੀ ਬੀਬੀ ਭਾਨੀ ਦੀ ਸ਼ਾਦੀ ਆਪ ਨਾਲ ਕਰ ਦਿਤੀ । ਸ਼ਾਦੀ ਮਗਰੋਂ ਵੀ ਆਪ ਗੁਰੂ ਦੇ ਅਨਿੰਨ ਭਗਤ ਰਹੇ, ਸਦਾ ਸੇਵਾ ਵਿਚ ਤਤਪਰ ਅਤੇ ਪ੍ਰਭੂ ਭਗਤੀ ਵਿਚ ਲੀਨ ਰਹੇ। ਆਪ ਨੇ 1574 ਵਿਚ ਸਿੱਖ ਧਰਮ ਦੀ ਅਗਵਾਈ ਦੀ ਜ਼ਿੰਮੇਦਾਰੀ ਸੰਭਾਲੀ ਅਤੇ ਗੁਰੂ ਰਾਮਦਾਸ ਕਰਕੇ ਪ੍ਰਸਿੱਧ ਹੋਏ।

ਗੁਰੂ ਰਾਮਦਾਸ ਜੀ ਨੇ ਕਾਫੀ ਸਾਰੀ ਮਾਤਰਾ ਵਿਚ ਬਾਣੀ ਵੀ ਉਚਾਰੀ। ਆਪ ਦੀ ਰਚਨਾ ਵਿਚ ਪ੍ਰੇਮ ਦੀ ਬਿਹਬਲਤਾ ਹੈ। ਆਪ ਨੇ ਪ੍ਰਭੂ ਭਗਤੀ, ਗੁਰੂ ਭਗਤੀ ਦੇ ਸਿਧਾਂਤ ਦ੍ਰਿੜ੍ਹ ਕਰਾਏ। ਆਪ ਆਦਰਸ਼ਕ ਵਿਅਕਤੀ ਜਾਂ ਸ਼ਖਸ਼ੀਅਤ ਜਿਸ ਦੇ ਨੇਤ੍ਰਾਂ ਵਿਚ ਪ੍ਰਭੂ ਪ੍ਰੇਮ ਹੈ ਨੂੰ ਅੰਮ੍ਰਿਤਮਈ ਸ਼ਖਸੀਅਤ ਕਹਿੰਦੇ ਹਨ। ਆਪ ਦਾ ਸਿਧਾਂਤ ਇਹ ਸੀ ਕਿ ਪ੍ਰਭੂ ਪ੍ਰੇਮ ਦੁਆਰਾ ਮਨੁੱਖੀ ਸ਼ਖਸੀਅਤ ਹਰ ਪੱਖੋਂ ਵਿਕਸਿਤ ਹੋ ਸਕਦੀ ਹੈ ।

ਗੁਰੂ ਰਾਮਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਗਿਣਤੀ ਦੇ ਹਿਸਾਬ ਨਾਲ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਯੋਗ ਦਾਨੀਆਂ ਤੋਂ ਵੱਧ ਵਾਰਾਂ ਲਿਖੀਆਂ ਹਨ । ਆਪ ਨੇ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਮਰਦਾਸ ਜੀ ਤੋਂ ਮਗਰੋਂ ਗਿਆਰਾਂ ਨਵੇਂ ਰਾਗਾਂ ਵਿਚ ਰਚਨਾ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੇ ਘੇਰੇ ਨੂੰ ਵਿਸ਼ਾਲ ਕੀਤਾ।

ਗੁਰੂ ਰਾਮਦਾਸ ਜੀ ਨੇ ਸਿੱਖ ਧਰਮ ਅਤੇ ਲਹਿਰ ਨੂੰ ਮਜ਼ਬੂਤ ਕਰਨ ਲਈ ਹੇਠਾਂ ਦਿਤੇ ਵਿਸ਼ੇਸ਼ ਕਰਤੱਵ ਕੀਤੇ।

(ੳ) ਗੁਰੂ ਰਾਮਦਾਸ ਜੀ ਨੇ ਸਮਰਾਟ ਅਕਬਰ ਵਲੋਂ ਬੀਬੀ ਭਾਨੀ ਜੀ ਨੂੰ ਭੇਟਾ ਕੀਤੀ ਜ਼ਮੀਨ ਉਤੇ ਇਕ ਨਵਾਂ ਚੱਕ ਬਣਾਇਆ ਜਿਸ ਦਾ ਨਾਂ ਆਪ ਨੇ 'ਗੁਰੂ ਕਾ ਚੱਕ' ਰਖਿਆ, ਜੋ ਮਗਰੋਂ ਅੰਮ੍ਰਿਤਸਰ ਨਗਰ ਬਣਿਆ । ਇਥੇ ਆਪ ਨੇ ਦੋ ਸਰੋਵਰਾਂ ਦੀ ਖੁਦਾਈ ਸ਼ੁਰੂ ਕਰ ਦਿਤੀ ਜੋ ਗੁਰੂ ਅਰਜਨ ਸਾਹਿਬ ਦੇ ਸਮੇਂ ਮੁਕੰਮਲ ਹੋਏ ਅਤੇ ਸੰਤੋਖਸਰ ਅਤੇ ਅੰਮ੍ਰਿਤਸਰ ਦੇ ਨਾਮ ਨਾਲ ਪ੍ਰਸਿੱਧ ਹੋਏ। ਆਪ ਦੇ ਸਮੇਂ ਹੀ ਅੰਮ੍ਰਿਤਸਰ ਸਿੱਖ ਧਰਮ ਦਾ ਨਵਾਂ ਤੀਰਥ ਬਣਨਾ ਸ਼ੁਰੂ ਹੋ ਗਇਆ।

(ਅ) ਗੁਰੂ ਰਾਮਦਾਸ ਜੀ ਨੇ ਸਿੱਖ ਧਰਮ ਦੇ ਉਸਾਰੂ ਪ੍ਰੋਗਰਾਮਾਂ ਅਤੇ ਯੋਜਨਾਵਾਂ ਦੇ ਖਰਚ ਨੂੰ ਦ੍ਰਿਸ਼ਟੀ ਵਿਚ ਰਖਦੇ, ਮਸੰਦ ਪਰੰਪਰਾ ਕਾਇਮ ਕੀਤੀ। ਇਹ ਮਸੰਦ ਦੂਰ ਦੂਰ ਤੋਂ ਗੁਰੂ ਨਾਨਕ ਗੱਦੀ ਲਈ ਰੁਪਿਆ ਇਕੱਤਰ ਕਰਕੇ ਗੁਰੂ ਜੀ ਪਾਸ ਲਿਆਉਂਦੇ।

(ੲ) ਗੁਰੂ ਰਾਮਦਾਸ ਜੀ ਨੇ ਪੰਜਾਬ ਤੋਂ ਬਾਹਰ ਸਿੱਖ ਸੰਗਤਾਂ ਨਾਲ ਸੰਪਰਕ ਕਾਇਮ ਕਰਨ ਲਈ ਚੰਗੇ ਵਿਦਵਾਨ ਪ੍ਰਚਾਰਕ ਬਾਹਰ ਭੇਜੇ। ਗੁਰੂ ਅਮਰਦਾਸ ਜੀ ਨੇ ਬਾਈ ਮੰਜੀਆਂ ਸਥਾਪਿਤ ਕਰ ਹੀ ਦਿਤੀਆਂ ਸਨ। ਗੁਰੂ ਰਾਮਦਾਸ ਜੀ ਦੇ ਸਮੇਂ ਭਾਈ ਹਿੰਦਾਲ ਨੇ ਗੁਰੂ ਆਗਿਆ ਅਨੁਸਾਰ ਜੰਡਿਆਲੇ ਵਿਖੇ ਪ੍ਰਚਾਰ ਦਾ ਕੰਮ ਸ਼ੁਰੂ ਕੀਤਾ। ਭਾਈ ਗੁਰਦਾਸ ਜੀ ਨੇ ਆਗਰੇ ਵਿਖੇ ਪ੍ਰਚਾਰ ਕੀਤਾ। ਗੁਰੂ ਰਾਮਦਾਸ ਜੀ ਨੇ ਆਪ ਵੀ ਪ੍ਰਚਾਰ-ਕੇਂਦਰ ਗੋਇੰਦਵਾਲ ਤੋਂ ਬਦਲ ਕੇ ਅੰਮ੍ਰਿਤਸਰ ਲੈ ਆਂਦਾ।

(ਸ) ਗੁਰੂ ਰਾਮਦਾਸ ਜੀ ਨੇ ਬਾਣੀ ਦਾ ਪ੍ਰਚਾਰ ਹੋਰ ਤੇਜ਼ੀ ਨਾਲ ਕਰਨ ਲਈ ਹੱਥ-ਲਿਖਤੀ ਗੁਟਕੇ ਬਣਾਉਣ ਦੀ ਪਰੰਪਰਾ ਆਪ ਤੋਰੀ।

ਗੁਰੂ ਰਾਮਦਾਸ ਜੀ ਦੇ ਤਿੰਨ ਪੁੱਤਰ ਸਨ–ਪ੍ਰਿਥੀ ਚੰਦ, ਮਹਾਂ ਦੇਵ ਅਤੇ ਅਰਜਨ ਦੇਵ। ਆਪ ਨੇ ਸਾਰਿਆਂ ਵਿਚੋਂ (ਗੁਰੂ) ਅਰਜਨ (ਸਾਹਿਬ) ਨੂੰ ਯੋਗ ਸਮਝ ਕੇ 1581 ਵਿਚ ਗੁਰੂ ਨਾਨਕ ਗੱਦੀ ਤੇ ਬਿਰਾਜਮਾਨ ਕੀਤਾ।

# राग गूजरी

'हरि के जन सतिगुर सतपुरखा हउ बिनउ करउ गुर पासि ।
हम कीरे किरम सतिगुर सरणाई करि दइआ नामु परगासि ।१।
मेरे मीत गुरदेव!मोकउ रामु नामु प्रगासि ।
गुरमति नामु मेरा प्रान सखाई हरि कीरति हमरी रहरासि ।१। रहाउ ।
हरिजन के वड भाग वडेरे जिन हरि हरि सरधा हरि पिआस ।
हरि हरि नामु मिलै त्रिपतासहि मिलि संगति गुण परगासि ।२।
जिन हरि हरि हरि रसु नामु न पाइआ ते भाग हीण जम पासि ।
जो सतिगुर सरणि संगति नही आए धृगु जीवे धृगु जीवासि ।३।
जिन हरिजन सतिगुर संगति पाई तिन धुरि मसतकि लिखिआ लिखासि ।
धंनु धंनु सतसंगति जितु हरि रसु पाइआ मिलि नानक नामु परगासि ।४। ।१।'

# गुरु रामदास

श्री गुरु रामदास जी सिक्ख सम्प्रदाय के चतुर्थ गुरु थे । इन्होंने ईसवीय सन् १५७४ से १५८१ तक गुरुगद्दी को सुशोभित किया । गुरुगद्दी पर आसीन होने से पूर्व इनका नाम जेठा जी था । इन्होंने ईसवीय सन् १५३४ में, लाहौर में, सोढी वश में, जन्म ग्रहण किया । माता और पिता दोनों की छत्र छाया से विहीन बालक जेठा का पालन-पोषण उनकी ननसाल में हुआ । सिक्ख 'संगत' के साथ इनका आगमन गोइन्दवाल में हुआ । उस समय वहां श्री गुरु अमरदास जी द्वारा एक बावड़ी की 'सेवा' हो रही थी । उसकी 'सेवा' में इन्होंने इस तत्परता से कार्य किया कि श्री गुरु अमरदास जी ने इन्हें अपने प्रशंसा पात्रों और कृपाभाजनों में प्रथम स्थान प्रदान किया । कुछ काल के अनन्तर श्री गुरु देव ने अपनी पुत्री बीबी भानी का विवाह इनके साथ कर दिया । विवाह के पश्चात् अर्थात् जमाता होते हुए, भी ये श्री गुरु अमरदास जी को अपना गुरु मानते रहे, उनके अनन्य भक्त रहे, सदा उनकी सेवा में तत्पर रहे । प्रभु-भक्ति और गुरु सेवा को ही इन्होंने अपने जीवन का एक मात्र लक्ष्य रखा । नाम साधना और गुरु सेवा में इनकी दृढता से प्रसन्न होकर श्री गुरु अमरदास जी ने अपने पुत्रों की उपेक्षा करके इनको अपना उत्तराधिकारी निर्वाचित किया । इस प्रकार प्रभु-कृपा और गुरु प्रसाद से ये ईसवीय सन् १५७४ में, श्री गुरु रामदास जी के नाम से, गुरुगद्दी पर आसीन होकर सिक्ख पंथ के अग्रणी बने ।

श्री गुरु रामदास जी ने अपनी रचनाओं द्वारा गुरुवाणी को विशेषरूप से संवर्धित किया । इनकी वाणी भगवत्-प्रेम की विह्वलता से ओत-प्रोत है और उसमें भाव-तरंगों का ज्वार दर्शनीय है ; उसका लक्ष्य है प्रभु-प्रेम एवं गुरु-भक्ति के सिद्धान्तों को दृढ़ करना । जिसके नेत्र प्रभु-प्रेम से सजल हैं उस आदर्श व्यक्ति के जीवन को ये 'अमृतमय' विशेषण से आदर प्रदान किया करते थे । इनका सिद्धांत था कि मानवीय व्यक्तित्व के समस्त पक्ष प्रभु-प्रेम के बल से विकसित किए जाएं ।

श्री गुरु ग्रन्थ साहिब में भिन्न-भिन्न महानुभावों द्वारा रचित जितनी 'वार' संगृहीत हैं उनमें श्री गुरु रामदास जी रचित 'वारों' की संख्या सबसे बड़ी है । श्री गुरु नानक देव जी और श्री गुरु अमरदास जी के पश्चात् इन्होंने ग्यारह नवीन रागों में कविता लिख कर श्री गुरु ग्रन्थ साहिब की वाणी के रागों की संख्या में वृद्धि की ।

# गुरु रामदास

श्री गुरु रामदास जी ने सिक्ख सम्प्रदाय और उसके आन्दोलन को पुष्ट करने के लिए निम्नलिखित कार्य किए :—

(क) सम्राट् अकबर ने श्री गुरु अमरदास जी की पुत्री, अर्थात् श्री गुरु रामदास जी की धर्मपत्नी, बीबी भानी जी को कुछ भूमि भेंट में दी थी। श्री गुरु रामदास जी ने उस भूमि पर एक ग्राम बसाया, और उसका नाम 'गुरु का चक्क' (गुरु का गांव) रखा। यही ग्राम वृद्धि पाता-पाता नगर बन गया, और कुछ काल के अनन्तर अमृतसर नाम से प्रसिद्ध हो गया। इन्होंने 'गुरु के चक्क' में दो सरोवरों का खुदवाना प्रारंभ किया। इन दोनों के निर्माण का कार्य श्री गुरु अर्जनदेव जी के समय में पूर्ण हुआ। इन सरोवरों के नाम हैं सन्तोखसर और अमृतसर। श्री गुरु रामदास जी के समय से ही गुरु का चक्क (अमृतसर) सिक्ख सम्प्रदाय का नवीन तीर्थ माना जाने लगा।

(ख) श्री गुरु रामदास जी ने सिक्ख धर्म के निर्माण-सम्बन्धी कार्यक्रमों तथा योजनाओं के ऊपर होने वाले व्ययों को ध्यान में रखकर 'मसंद' परम्परा प्रचलित की। 'मसंद' एक प्रकार के गुरु-गद्दी के प्रतिनिधि थे। ये लोग गुरुगद्दी के लिए दूर-दूर से धन-संग्रह करके लाते थे।

(ग) श्री गुरु रामदास जी से पूर्व श्री गुरु अमरदास जी सिक्ख धर्म के विस्तृत प्रचार के लिए समग्र भारत में बाईस 'मंजी' (पीठ) स्थापित कर ही चुके थे। श्री गुरु रामदास जी ने सिक्ख धर्म के विस्तृत प्रचार के प्रयोजन से सब सिक्ख 'संगतों' के साथ सम्पर्क स्थापित करने के लिए विद्वान् प्रचारक पंजाब से बाहर भेजे। श्री गुरु देव जी की आज्ञा से भाई हिन्दाल ने जंडिआले में सिक्ख धर्म के प्रचार का कार्य प्रारंभ किया, भाई गुरदास जी ने आगरे को प्रचार का केंन्द्र बनाया, स्वयं श्री गुरुदेव ने अपने प्रचार का केन्द्र गोइन्दवाल के स्थान पर अमृतसर को बनाया।

(घ) श्री गुरु रामदास जी ने गुरुवाणी के प्रचार की गति को तीव्रतर करने के लिए गुरुवाणी के हस्तलिखित गुटके प्रस्तुत करने की रीति स्वयं प्रचलित की।

श्री गुरु रामदास जी के तीन पुत्र थे—पृथी चन्द, महांदेव और अर्जन देव। इन्होंने इनमें से अर्जन देव को योग्यतम समझा और ईसवीय सन् १५८१ में उसे गुरु गद्दी प्रदान की।

## RAG GUJARI

I beseech thee, O true Guru, the true being, God's own,
We, the humble and the lowly, have sought Thy Refuge.
Take pity and awaken the Name in us.(1)
O my friend, my Guru, illumine my heart with the
Lord's Name.
The Name revealed to me by the Guru is the Friend
of my life;
To meditate upon Thee, O Lord, is my daily
routine. (1—Pause)
They are Thy Own and their Destiny is high, who trust
in Thee and are athirst for Thee.
They are satiated only with Thy Name.
In the Society of the Holy, their virtues shine
forth. (2)
They who tasted not the Name of the Lord, they, the
unfortunate ones,
Are handed over to the *Yama*
They who sought not the Shelter of the Guru in the
Society of the holy, fie on Them! O, fie is on their life to come! (3)
They who were received in the sanctuary of the Guru
they were the ones so destined by God.
Blessed, Blessed is the Society of the Holy where
I taste
The Essence of the lord, and the Name is
revealed to me. (4—1)

## GURU RAM DAS

(1534–1581)

Guru Ram Das, the Fourth Master, ascended the holy *gaddi* (throne) of Guru Nanak in 1574 and continued to adorn the exalted office till 1581. Though he was the son-in-law of Guru Amar Das, being married to his daughter Bibi Bhani, yet he revered the Third Master as a Guru with an unwavering fervour. Inebriated with the nectar of the divine *Nam*, he spurned delights, and spent all his time in an ecstatic communion with the Lord through moments of deep meditation.

Originally called Jetha Ji, Guru Ram Das was born in a Sodhi family at Lahore in 1534. His parents died when he was just a child. He was, therefore, brought up by his maternal grandparents. He had an opportunity to visit Goindwal, the seat of the Third Master, at a time when the *bavali* was being dug through voluntary labour. He immersed himself in this labour of love with such a rare verve and dedication that he won the Guru's appreciation and recognition. The Third Master was so highly pleased with the disciple that he gave his daughter Bibi Bhani to him in marriage. Nevertheless, he served Guru Amar Das with as much love and devotion as ever before. It was in 1574 that he was invested with Guruship and named Guru Ram Das.

## GURU RAM DAS

Guru Ram Das's contribution to *Bani* is considerable. His compositions throb with an emotion born of love for fellowmen and yearning for God. They inculcate in the people the adoration of God and the Guru. Rightly does the Master image an ideal man as one who had drunk deep at the fount of *Nam* and whose eyes are aglow with the love of the Lord. He sought a consummation of the human personality through God-realisation.

The *Vars* (ballads) of the Fourth Master, enshrined in the Guru Granth Sahib, outnumber those of other contributors. After Guru Nanak and Guru Amar Das, it was he who expanded the range of the *Ragas* in the *Adi Granth* adding as many as eleven to the existing system. Notable among the Fourth Master's contribution to Sikhism is the establishment of a new *Chak* called *Guru Ka Chak* on the land gifted by Emperor Akbar to Bibi Bhani, the Guru's wife. Later, it grew into the city of Amritsar. Here the Guru started the digging of two *sarovars* (pools) which when completed during Guru Arjan's time, came to be known as *Santokhsar* and *Amritsar.* So great was the Guru's magnetism that during his pontificate Amritsar emerged as a famous place of pilgrimage for the Sikhs.

With a view to transmitting the gospel of Sikhism as also to meeting the expenditure incurred on the ever expanding altruistic plans and programmes, the Guru founded the institution of *masands*. The offerings of the Sikhs were collected by the *masands* who rendered these to the Guru.

Guru Ram Das also deputed learned missionaries to establish contact with the Sikhs outside the Punjab. Guru Amar Das had already set up 22 *Manjis* (dioceses). Accordingly, the Fourth Master bade Bhai Hindal and Bhai Gurdas begin their missionary work and preach Sikhism at Jandiala and Agra, respectively. The Guru also shifted his head-quarters from Goindwal to Amritsar. Besides, he got prepared handwritten *Gutkas* (booklets of holy hymns). The *Adi Granth* contains 679 hymns by Guru Ram Das.

Guru Ram Das had three sons—Prithi Chand, Mahan Dev and Arjan Dev. He considered the youngest son, Arjan Dev, the ablest and saintliest and, therefore, installed him as Guru in 1581.

**ਰਾਗ ਕਾਨੜਾ**

ਬਿਸਰਿ ਗਈ ਸਭ ਤਾਤਿ ਪਰਾਈ।
ਜਬ ਤੇ ਸਾਧ ਸੰਗਤਿ ਮੋਹਿ ਪਾਈ ।੧। ਰਹਾਉ।
ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ।੧।
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ।੨।
ਸਭ ਮਹਿ ਰਵਿ ਰਹਿਆ ਪ੍ਰਭ ਏਕੈ ਪੇਖਿ ਪੇਖਿ ਨਾਨਕ ਬਿਗਸਾਈ ।੩।੮।

# ਗੁਰੂ ਅਰਜਨ ਦੇਵ

ਗੁਰੂ ਅਰਜਨ ਦੇਵ ਸਿੱਖ ਧਰਮ ਦੇ ਪੰਜਵੇਂ ਗੁਰੂ ਹੋਏ ਹਨ ਜੋ ਗੁਰੂ ਨਾਨਕ ਸਾਹਿਬ ਦੀ ਗੱਦੀ ਤੇ 1581 ਤੋਂ 1606 ਤਕ ਸੁਸ਼ੋਭਿਤ ਰਹੇ। ਆਪ ਦੇ ਪਿਤਾ ਗੁਰੂ ਰਾਮਦਾਸ ਜੀ ਸਨ।

ਗੁਰੂ ਅਰਜਨ ਦੇਵ ਜੀ ਦਾ ਜਨਮ ਸੰਨ 1563 ਈਸਵੀ ਵਿਚ ਗੋਇੰਦਵਾਲ ਵਿਖੇ ਹੋਇਆ। ਬਾਬਾ ਪ੍ਰਿਥਵੀ ਚੰਦ ਅਤੇ ਮਹਾ ਦੇਵ ਦੋਵੇਂ ਆਪ ਦੇ ਵੱਡੇ ਭਾਈ ਸਨ ਪਰ ਆਪ ਸਭ ਤੋਂ ਜ਼ਿਆਦਾ ਭਗਤੀ ਕਰਨ ਵਾਲੇ, ਮਾਨਵ-ਸਨੇਹੀ, ਅਤੇ ਸੇਵਾ ਭਾਵ ਵਾਲੇ ਸਨ। ਸ਼ੁਰੂ ਤੋਂ ਹੀ ਆਪ ਦੇ ਅੰਦਰ ਕਾਵਿ ਰਚਨਾ ਦੀ ਸ਼ਕਤੀ ਮੌਜੂਦ ਸੀ ਜਿਸ ਦਾ ਪ੍ਰਮਾਣ ਗੁਰੂ ਰਾਮਦਾਸ ਜੀ ਨੇ ਆਪ ਦੇ ਲਾਹੌਰ ਤੋਂ ਲਿਖੇ ਕੁਝ ਪੱਤਰਾਂ ਵਿਚ ਵੇਖਿਆ ਅਤੇ ਆਪ ਨੂੰ ਸਾਰੇ ਪੁੱਤਰਾਂ ਵਿਚੋਂ ਯੋਗ ਸਮਝ ਕੇ ਗੱਦੀ ਬਖਸ਼ ਦਿੱਤੀ।

ਗੁਰੂ ਅਰਜਨ ਸਾਹਿਬ ਦੇ ਗੁਰਤਾ ਸਮੇਂ ਵਿਚ ਸਿੱਖ ਧਰਮ ਜਾਂ ਲਹਿਰ ਨੇ ਵਿਸ਼ੇਸ਼ ਕਰਵਟ ਲਈ। ਆਪ ਦੇ ਸਮੇਂ ਵਿਚ ਹੇਠਾਂ ਦਿਤੇ ਵਚਿਤ੍ਰ ਕੰਮ ਹੋਏ ਜਿਨ੍ਹਾਂ ਨੇ ਸਿੱਖ ਮਤ ਨੂੰ ਸ਼ਕਤੀਸ਼ਾਲੀ ਬਣਾਇਆ।

(ੳ) ਗੁਰੂ ਅਰਜਨ ਸਾਹਿਬ ਨੇ ਗੁਰੂ ਰਾਮਦਾਸ ਜੀ ਦੇ ਛੋਹੇ ਕੰਮਾਂ ਨੂੰ ਸੰਪੂਰਨ ਕੀਤਾ। ਆਪ ਨੇ ਗੁਰੂ ਕੇ ਚੱਕ ਵਿਖੇ ਖੁਦਾਏ ਜਾ ਰਹੇ ਸਰੋਵਰਾਂ ਨੂੰ ਸੰਪੂਰਣ ਕਰਾਇਆ ਅਤੇ ਦੋ ਹੋਰ ਨਵੇਂ ਸਰੋਵਰ ਵੀ ਖੁਦਵਾ ਦਿਤੇ। ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਆਪ ਨੇ ਹਰਿਮੰਦਰ ਸਥਾਪਿਤ ਕੀਤਾ ਜਿਸ ਦੀ ਨੀਂਹ ਪ੍ਰਸਿੱਧ ਫ਼ਕੀਰ ਸਾਈਂ ਮੀਆਂ ਮੀਰ ਤੋਂ ਰਖਵਾਈ। ਇਹ ਮੰਦਰ ਤਲਾਬ ਵਿਚ ਸਥਿਤ ਹੋਣ ਕਾਰਨ ਜਿਥੇ ਵਚਿੱਤਰ ਸੋਭਾ ਵਾਲਾ ਸੀ,ਉਥੇ ਇਸ ਦੇ ਚਾਰ ਦਰਵਾਜ਼ੇ ਰਖ ਕੇ ਆਪ ਨੇ ਇਕ ਰਹੱਸ ਵੀ ਰਖਿਆ ਹੈ। ਇਸ ਦੇ ਚਾਰ ਦਰਵਾਜ਼ੇ ਚਾਰੇ ਵਰਣਾਂ ਨੂੰ ਪ੍ਰਵੇਸ਼ ਲਈ ਖੁਲ੍ਹਾ ਸੱਦਾ ਦੇ ਰਹੇ ਹਨ। ਇਸ ਤੋਂ ਛੁਟ ਆਪ ਨੇ ਤਰਨ ਤਾਰਨ ਅਤੇ ਕਰਤਾਰਪੁਰ ਦੇ ਸ਼ਹਿਰ ਵਸਾਏ। ਤਰਨ ਤਾਰਨ ਵਿਚ ਇਕ ਵੱਡਾ ਸਰੋਵਰ ਵੀ ਬਣਵਾਇਆ ਅਤੇ ਲਾਹੌਰ ਸ਼ਹਿਰ ਵਿਚ ਇਕ ਬਾਉਲੀ ਦੀ ਸੇਵਾ ਕਰਵਾਈ।

(ਅ) ਆਪ ਨੇ ਪੰਜਾਬ ਵਿਚ ਥਾਂ ਥਾਂ ਫਿਰ ਕੇ ਗੁਰਮਤਿ ਦਾ ਪ੍ਰਚਾਰ ਕੀਤਾ।

(ੲ) ਗੁਰੂ ਰਾਮਦਾਸ ਜੀ ਨੇ ਮਸੰਦ ਸੰਸਥਾ ਕਾਇਮ ਕਰ ਦਿਤੀ ਸੀ। ਗੁਰੂ ਅਰਜਨ ਸਾਹਿਬ ਨੇ ਇਕ ਨਿਯਮ ਇਹ ਬਣਾ ਦਿਤਾ ਕਿ ਹਰ ਸਿੱਖ ਆਪਣੀ ਦਸਾਂ ਨਹੁੰਆਂ ਦੀ ਕਿਰਤ ਕਮਾਈ ਵਿਚੋਂ ਦਸਵਾਂ ਭਾਗ ਗੁਰੂ ਨਮਿਤ ਸਾਂਝੇ ਧਾਰਮਿਕ ਕੰਮਾਂ ਲਈ ਭੇਜਿਆ ਕਰੇ ਜਿਸ ਨੂੰ ਦਸਵੰਧ ਕਹਿਆ ਜਾਣ ਲਗਾ। ਮਸੰਦ ਹੀ ਸਿੱਖ ਸੰਗਤਾਂ ਤੋਂ ਦਸਵੰਧ ਲਿਆ ਕੇ ਗੁਰੂ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਂਦੇ ਸਨ।

(ਸ) ਗੁਰੂ ਅਰਜਨ ਸਾਹਿਬ ਦੇ ਸਮੇਂ ਪੰਜਾਬ ਵਿਚ ਕਾਲ ਪੈ ਗਇਆ, ਵਰਖਾ ਨਹੀਂ ਸੀ ਹੋਈ। ਆਪ ਨੇ ਸਮਰਾਟ ਅਕਬਰ ਨੂੰ ਮਿਲਣ ਤੇ ਇਸ ਇਲਾਕੇ ਦਾ ਮਾਲੀਆ ਉਸ ਸਾਲ ਲਈ ਕੁਝ ਹਦ ਤਕ ਮੁਆਫ਼ ਕਰਾ ਦਿਤਾ।

(ਹ) ਗੁਰੂ ਅਰਜਨ ਸਾਹਿਬ ਦਾ ਸਭ ਤੋਂ ਮਹਾਨ ਕਾਰਨਾਮਾ ਜਿਸ ਨੇ ਸਿੱਖ ਲਹਿਰ ਨੂੰ ਨਵਾਂ ਮੋੜ ਦਿਤਾ ਉਹ ਇਹ ਸੀ ਕਿ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸੰਕਲਨ ਸੰਨ 1601 ਤੋਂ 1604 ਈ. ਤਕ ਲੰਮੀ ਸਾਧਨਾ ਅਤੇ ਮਿਹਨਤ ਕਰਕੇ ਆਪ ਨੇ ਮੁਕੰਮਲ ਕੀਤਾ। ਆਪ ਨੇ ਸਾਰੀ ਬਾਣੀ ਦਾ ਖ਼ਜ਼ਾਨਾ ਚੰਗੀ ਤਰ੍ਹਾਂ ਘੋਖਿਆ, ਹਰ ਪੂਰਵ ਵਰਤੀ ਗੁਰੂ ਦੀ ਬਾਣੀ ਇਕੱਤਰ ਕੀਤੀ ਪੂਰਵ ਗੁਰੂਆਂ ਦੁਆਰਾ ਇਕੱਤਰ ਹੋਈ ਭਗਤ ਬਾਣੀ ਨੂੰ ਘੋਖਿਆ। ਆਪ ਨੇ ਬਾਣੀ ਨੂੰ ਇਕੱਤਰ ਹੀ ਨਹੀਂ ਕੀਤਾ ਸਗੋਂ ਸਾਰੇ ਮਸਾਲੇ ਨੂੰ ਰਾਗਾਂ ਵਿਚ ਤਰਤੀਬ ਦੇ ਕੇ ਬਾਣੀ ਦਾ ਸੰਕਲਨ ਕੀਤਾ। ਆਪ ਨੇ ਸੰਪਾਦਕ ਦੇ ਤੌਰ ਤੇ ਬਾਣੀ ਨੂੰ ਉਸ ਤਰਤੀਬ ਵਿਚ ਲਿਆਂਦਾ ਜਿਸ ਦਾ ਵਰਣਨ ਪਹਿਲਾਂ ਹੋ ਚੁੱਕਾ ਹੈ। ਆਪ ਦੀ ਸੰਪਾਦਕੀ ਪ੍ਰਤਿਭਾ ਗੁਰੂ ਗ੍ਰੰਥ



ਗੁਰੂ ਅਰਜਨ ਦੇਵ गुरु अर्जन देव **GURU ARJAN DEV**

ਸਾਹਿਬ ਦੀਆਂ ਵਾਰਾਂ ਵਿਚੋਂ ਜਿਥੇ ਆਪ ਨੇ ਸਾਰਿਆਂ ਗੁਰੂਆਂ ਦੀ ਬਾਣੀ ਨਾਲ ਸ਼ਲੋਕ ਲਾ ਕੇ ਉਨ੍ਹਾਂ ਦੇ ਮਜ਼ਮੂਨ ਨੂੰ ਸਪਸ਼ਟ ਕੀਤਾ ਹੈ, ਪ੍ਰਗਟ ਹੁੰਦੀ ਹੈ। ਸੰਪਾਦਕੀ ਤਰਤੀਬ ਅਨੁਸਾਰ ਗੁਰੂਆਂ ਅਤੇ ਭਗਤਾਂ ਦੀ ਰਚਨਾ ਨੂੰ ਰਾਗਾਂ ਵਿਚ ਵੰਡ ਸਕਣਾ ਸੰਗੀਤ ਦੀ ਬਾਰੀਕ ਸੂਝ ਦੀ ਮੰਗ ਕਰਦਾ ਸੀ।

(ਕ) ਜਿਥੇ ਗੁਰੂ ਅਰਜਨ ਦੇਵ ਇਕ ਮਹਾਨ ਸੰਪਾਦਕ ਸਨ, ਉਥੇ ਉਹ ਇਕ ਮਹਾਨ ਅਰਸ਼ੀ ਕਵੀ ਵੀ ਸਨ। ਗੁਰੂ ਗ੍ਰੰਥ ਸਾਹਿਬ ਦੇ ਸਾਰੇ ਆਕਾਰ ਦੇ ਅੱਧੇ ਤੋਂ ਕੁਝ ਵੱਧ ਹਿਜ਼ਾ ਇਕੱਲੇ ਆਪ ਦੀ ਰਚਨਾ ਹੈ। ਇਸ ਦਾ ਭਾਵ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ 35 ਯੋਗ ਦਾਨੀਆਂ ਦੀ ਰਚਨਾ ਇਕ ਪਾਸੇ ਅਤੇ ਆਪ ਦੀ ਰਚਨਾ ਇਕ ਪਾਸੇ ਹੈ।

(ਖ) ਗੁਰੂ ਅਰਜਨ ਸਾਹਿਬ ਦੀ ਬਾਣੀ ਵਿਚ ਪ੍ਰਭੂ ਭਗਤੀ, ਨਾਮ ਭਗਤੀ ਦਾ ਸੁਨੇਹਾ ਪ੍ਰਮੁਖ ਹੈ ਪਰ ਆਪ ਵਿਸ਼ੇਸ਼ ਕਰਕੇ ਉਸ ਸ਼ਖਸੀਅਤ ਦੀ ਵਿਆਖਿਆ ਕਰਨ ਵਾਲੇ ਸਨ ਜਿਸ ਨੂੰ ਆਪ ਨੇ 'ਬ੍ਰਹਮ ਗਿਆਨੀ' ਕਹਿਆ ਹੈ ਅਤੇ ਇਹ ਸ਼ਖਸੀਅਤ ਪ੍ਰਭੂ-ਭਗਤੀ ਨਾਲ ਗੁਰੂ ਦੀ ਕ੍ਰਿਪਾ ਤੋਂ ਹੀ ਉਤਪੰਨ ਹੁੰਦੀ ਹੈ। ਬ੍ਰਹਮ ਗਿਆਨੀ ਦੀ ਸ਼ਖਸੀਅਤ ਵਿਚ ਆਪ ਨੇ ਵਿਸ਼ੇਸ਼ ਗੁਣ ਇਹ ਦਰਸਾਏ ਹਨ ਕਿ ਸੰਸਾਰ ਵਿਚ ਕਮਲ ਦੀ ਤਰ੍ਹਾਂ ਨਿਰਲੇਪ ਰਹਿਣਾ, ਨਿਰਦੋਖ ਰਹਿਣਾ , ਸਮਦਰਸ਼ੀ ਰਹਿਣਾ, ਧੀਰਜ ਧਾਰੀ ਹੋਣਾ ਅਤੇ ਸਹਿਜ ਵਾਲਾ ਜੀਵਨ ਜੀਉਣਾ। ਗੁਰੂ ਅਰਜਨ ਸਾਹਿਬ ਨੇ ਆਪ ਬ੍ਰਹਮ ਗਿਆਨੀ ਦਾ ਜੀਵਨ ਜੀ ਕੇ ਦਸਿਆ ਹੈ। ਆਪ ਦੀ ਸਾਰੀ ਰਚਨਾ ਵਿਚ ਨਿੰਮ੍ਰਤਾ, ਉਦਾਰਤਾ, ਮਾਨਵ-ਪ੍ਰੇਮ ਦੇ ਭਾਵ ਭਰੇ ਹੋਏ ਹਨ। ਆਪ ਮਨੁੱਖੀ ਜੀਵਨ ਦੀਆਂ ਨਿੱਕੀਆਂ ਵੱਡੀਆਂ ਸਭ ਲੋੜਾਂ ਦੀ ਪੂਰਤੀ ਲਈ ਮਨੁੱਖਤਾ ਤੇ ਪ੍ਰਭੂ ਦੀ ਬਖਸ਼ਿਸ਼ ਦੀ ਯਾਚਨਾ ਕਰਦੇ ਹਨ। 'ਸੁਖਮਨੀ' ਆਪ ਦਾ ਸ਼ਾਹਕਾਰ ਹੈ।

ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸੰਕਲਨ ਤਿਆਰ ਹੋ ਜਾਣ ਨਾਲ ਸਿੱਖ ਧਰਮ–ਲਹਿਰ ਵਧੇਰੇ ਜਥੇਬੰਦ ਹੋ ਗਈ। ਉਨ੍ਹਾਂ ਨੂੰ ਵੱਖਰੀ ਬਾਣੀ ਜਾਂ ਗ੍ਰੰਥ ਮਿਲ ਗਇਆ ਅਤੇ ਉਹ ਆਮ ਭਾਰਤੀਆਂ ਨਾਲੋਂ ਇਸ ਰੂਪ ਵਿਚ ਵੱਖਰੇ ਜਾਪਣ ਲਗ ਪਏ।

ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਅਰਜਨ ਸਾਹਿਬ ਨੇ ਹਰਿਮੰਦਰ ਵਿਚ ਸਥਾਪਿਤ ਕਰ ਦਿਤਾ ਅਤੇ ਹਰਿਮੰਦਰ ਜਾਂ ਅੰਮ੍ਰਿਤਸਰ ਸਿੱਖ ਧਰਮ ਦਾ ਵਿਸ਼ੇਸ਼ ਕੇਂਦਰ ਬਣ ਗਇਆ। ਇਸ ਤਰ੍ਹਾਂ ਇਹ ਨਵੀਂ ਜਥੇਬੰਦੀ ਕੌਮ ਦਾ ਰੂਪ ਧਾਰਨ ਕਰਨ ਲਗ ਪਈ।

(ਗ) ਗੁਰੂ ਨਾਨਕ ਸਾਹਿਬ ਤੋਂ ਲੈਕੇ ਗੁਰੂ ਅਰਜਨ ਸਾਹਿਬ ਤਕ ਗੁਰੂ ਸਾਹਿਬਾਨ ਦੀ ਮੁਗਲ ਬਾਦਸ਼ਾਹ ਨਾਲ ਕੋਈ ਟੱਕਰ ਨਹੀਂ ਹੋਈ। ਸਮਰਾਟ ਅਕਬਰ ਵਿਸ਼ੇਸ਼ ਤੌਰ ਤੇ ਖੁਲ੍ਹੇ ਵਿਚਾਰਾਂ ਵਾਲਾ ਸੀ ਅਤੇ ਉਸ ਨੇ ਇਸ ਨਵੀਂ ਲਹਿਰ ਦੇ ਸੰਦੇਸ਼ ਨੂੰ ਸਤਿਕਾਰ ਵੀ ਦਿਤਾ। ਅਕਬਰ ਤੋਂ ਮਗਰੋਂ ਜਹਾਂਗੀਰ ਨੇ ਮੁਗਲਾਂ ਦੀ ਧਾਰਮਿਕ ਨਿਰਪੱਖਤਾ ਦੀ ਨੀਤੀ ਨੂੰ ਛੱਡ ਦਿਤਾ। ਜਹਾਂਗੀਰ ਦੀ ਆਪਣੀ ਲਿਖਤ ਤੋਂ ਪਤਾ ਲਗਦਾ ਹੈ ਕਿ ਉਹ ਗੁਰੂ ਅਰਜਨ ਸਾਹਿਬ ਵਲੋਂ ਹੋ ਰਹੇ ਧਰਮ-ਪ੍ਰਚਾਰ ਨੂੰ ਇਸਲਾਮ ਲਈ ਖ਼ਤਰਨਾਕ ਸਮਝਦਾ ਸੀ ਅਤੇ ਇਸ ਪ੍ਰਚਾਰ ਨੂੰ ਕੱਟੜਪੁਣੇ ਵਿਚ 'ਝੂਠ ਦੀ ਦੁਕਾਨ' ਕਰਕੇ ਲਿਖਦਾ ਹੈ। ਉਸ ਨੇ ਸਪਸ਼ਟ ਰੂਪ ਵਿਚ ਆਪਣੀ ਭਾਵਨਾ ਲਿਖੀ ਹੈ ਕਿ ਮੈਂ ਇਹ ਝੂਠ ਦੀ ਦੁਕਾਨ ਸਦਾ ਲਈ ਖਤਮ ਕਰ ਦੇਣੀ ਚਾਹੁੰਦਾ ਹਾਂ। ਆਪਣੀ ਇਸ ਅੰਦਰ ਲੁਕੀ ਭਾਵਨਾ ਨੂੰ ਅਸਲੀ ਰੂਪ ਦੇਣ ਲਈ ਉਸ ਨੇ ਗੁਰੂ ਅਰਜਨ ਸਾਹਿਬ ਤੇ ਕਈ ਤਰੀਕਿਆਂ ਨਾਲ ਰਾਜ-ਧਰੋਹੀ ਹੋਣ ਦੇ ਦੋਸ਼ ਆਦਿ ਲਗਾ ਕੇ ਉਨ੍ਹਾਂ ਨੂੰ ਆਪਣੇ ਕਰਮਚਾਰੀਆਂ ਦੁਆਰਾ ਸੰਨ 1606 ਵਿਚ ਲਾਹੌਰ ਵਿਖੇ ਕੈਦ ਰੱਖ ਕੇ ਸ਼ਹੀਦ ਕਰਵਾ ਦਿੱਤਾ।

ਇਸ ਸ਼ਹਾਦਤ ਦਾ ਸਿੱਖ ਲਹਿਰ ਤੇ ਬੜਾ ਵਿਸ਼ੇਸ਼ ਅਸਰ ਪਇਆ ਅਤੇ ਇਸ ਲਹਿਰ ਨੇ ਇਕ ਹੋਰ ਨਵਾਂ ਰੂਪ ਧਾਰਨ ਕੀਤਾ ਜਿਹੜਾ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਮੁਗਲ ਸੈਨਾ ਨਾਲ ਸਿੱਧੀ ਟੱਕਰ ਲੈ ਕੇ ਆਪਣਾ ਫੌਜੀ ਰੂਪ ਗ੍ਰਹਿਣ ਕਰਨ ਲੱਗਾ ਅਤੇ ਮੀਰੀ ਪੀਰੀ ਦੇ ਜਾਂ ਭਗਤੀ ਸ਼ਕਤੀ ਦੇ ਸਿਧਾਂਤ ਦਾ ਵਿਕਾਸ ਹੋਣ ਲਗਾ। ਗੁਰੂ ਅਰਜਨ ਦੇਵ ਜੀ ਸਿੱਖ ਧਰਮ ਦੇ ਪਹਿਲੇ ਸ਼ਹੀਦ ਹੋਏ ਗੁਰੂ ਸਨ ਜਿਨ੍ਹਾਂ ਦੇ ਖ਼ੂਨ ਨੇ ਸਿੱਖ ਜਥੇਬੰਦੀ ਨੂੰ ਹੋਰ ਮਜ਼ਬੂਤ ਕੀਤਾ।

ਪੰਚਮ ਗੁਰੂ ਦੀ ਹਦਾਇਤ ਅਨੁਸਾਰ ਉਨ੍ਹਾਂ ਦੇ ਸਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਸੰਨ 1606 ਈਸਵੀ ਵਿਚ ਗੁਰੂ-ਨਾਨਕ ਗੱਦੀ ਤੇ ਬਿਰਾਜਮਾਨ ਹੋਏ।

## राग कानडा

'बिसरि गई सभ ताति पराई ।
जब ते साध संगति मोहि पाई ।१। रहाउ।
ना को बैरी नही बिगाना
सगल संगि हम कउ बनि आई ।१।
जो प्रभ कीनो सो भल मानिओ
एह सुमति साधु ते पाई ।२।
सभ महि रवि रहिआ प्रभ एकै
पेखि पेखि नानक बिगसाई ।३। ।८।।'

# गुरु अर्जन देव

श्री गुरु अर्जनदेव जी सिक्ख धर्म के पंचम गुरु थे, और ईसवीय सन् १५८१ से १६०६ तक गुरुगद्दी पर विराजमान रहे।

श्री गुरु अर्जनदेव जी श्री गुरु रामदास जी के तीन पुत्रों में सबसे छोटे थे । इनका जन्म गोइन्दवाल में ईसवीय सन् १५६३ में हुआ था । बाबा पृथीचंद और महादेव इनके बड़े भाई थे, परन्तु अपने भाइयों में ये सबसे अधिक ईश्वरभक्त, गुरु-सेवक तथा मानवता-प्रेमी थे । कवित्व शक्ति के विचार से भी ये अपने दोनों बड़े भाइयों से विशेष-गुणशाली थे । इनके अन्दर विद्यमान कवित्व शक्ति के लक्षण इनके बाल्यकाल में ही प्रकट होने लगे थे, और इन्होंने लाहौर से अपने पूज्यपिता को जो पत्र लिखे थे उन्होंने उनसे ही इस शक्ति का अनुमान कर लिया था । इनके इन्हीं सद् गुणों के कारण श्री गुरु रामदास जी ने अपने तीनों पुत्रों में से इनको ही गुरु पद के लिए मनोनीत किया । 'ज्येष्ठ पुत्र होने के कारण गुरुगद्दी का अधिकारी मैं हूँ' इस तर्क के आधार पर बाबा पृथीचंद ने गद्दी पर अपना अधिकार प्रकट किया और अपने पूज्य पिता के निर्णय का विरोध किया । परन्तु श्री गुरु देव का निर्णय अविचलित रहा ।

श्री गुरु अर्जनदेव जी के गुरुगद्दी पर विराजमान रहने के समय में निम्नलिखित कार्य हुए, जिनसे सिक्ख सम्प्रदाय के स्वरूप में एक अप्रत्याशित परिवर्तन हुआ और सिक्ख आन्दोलन को अदम्य शक्ति प्राप्त हुई :–

(क) श्री गुरु अर्जनदेव जी ने श्री गुरु रामदास जी के प्रारंभ किए कार्यों को पूर्ण किया । इन्होंने 'गुरु के चक्क' में दो सरोवरों के निर्माण के उस कार्य को पूर्ण किया जिसका प्रारंभ इनके पूज्य पिता जी ने किया था, और दो नए सरोवर भी निर्मित करवा दिए । इन्होंने 'अमृतसर' नामक सरोवर के मध्य में 'हरि मन्दर' निर्मित करवाया । इस सम्बन्ध में स्मरणीय तथ्य यह है कि इस 'हरि मन्दर' की आधारशिला का न्यास इन्होंने प्रसिद्ध मुसलमान फ़कीर साई मिआं मीर के करकमलों से रखाया था । यह 'हरिमन्दर' सरोवर के मध्य में स्थित है, अतः इसकी अभिरामता ही विलक्षण है । चारों दिशाओं में इसका एक-एक द्वार है । यह परियोजना इस भाव को व्यक्त करती है कि चारों वर्ण इस मन्दिर में समान रूप से प्रवेश के अधिकारी हैं । इसके अतिरिक्त, इन्होंने तरनतारन तथा करतारपुर ये दो नगर बसाए, तरनतारन में एक विशाल सरोवर का निर्माण करवाया, और लाहौर में बावड़ी का ।

(ख) इन्होंने स्वयं भ्रमण करके पंजाब के विभिन्न नगरों और ग्रामों में धर्म के पिपासुओं को सिक्ख धर्म के संचालकों का सन्देश सुनाया ।

(ग) सिक्ख सम्प्रदाय के निर्माण एवं प्रचार के निरन्तर वृद्धि पाते हुए कार्यों की सिद्धि के लिए आवश्यक धन की प्राप्ति के हेतु श्री गुरु रामदास जी ने 'मसन्दों' की नियुक्ति कर दी थी, श्री गुरु अर्जनदेव ने यह नियम बना दिया कि प्रत्येक सिक्ख अपने 'दसों नखों की कमाई' का दशम अंश सिक्ख सम्प्रदाय के सर्वसाधारण-हित के लिए गुरु को भेजा करे । यह दशम अंश सिक्ख-समाज में 'दसवंध' कहा जाता है । 'मसन्द' इसका संग्रह करके इसे गुरु के कोष-गृह में भेजते थे ।

(घ) श्री गुरु अर्जनदेव जी के समय में एक वर्ष वर्षा न होने से पंजाब में अकाल पड़ गया। श्री गुरुदेव ने सम्राट् अकबर से मिल कर उस वर्ष का कुछ हद तक राजकीय भूमि कर छुड़वा दिया।

(ङ) श्री गुरु अर्जनदेव जी के कार्यों में सबसे अधिक महत्व का कार्य गुरु वाणी का संकलन है। इस कार्य के लिए उन्होंने अपने पूर्ववर्ती सब गुरुओं की वाणियों का संचय किया, और उसकी तथा पूर्ववर्ती सब गुरुओं की वाणियों द्वारा संगृहीत भक्तवाणियों की पड़ताल की। तब, इन्होंने एक विशाल संग्रह के रूप में सम्मुख उपस्थित वाणी को रागों के अनुसार विभक्त किया। इस विभाग की व्यवस्था का विवरण इस पुस्तक के प्रथम प्रसंग में दिया जा चुका है। इनकी सम्पादकीय प्रतिभा का परिचय श्री गुरु ग्रन्थ साहिब में संगृहीत उन 'वारों' से प्राप्त होता है जिनमें इन्होंने गुरु देओं की वाणियों के साथ 'श्लोक' जोड़ कर उन (वारों) के प्रतिपाद्य अर्थ को स्पष्ट किया है। संगीतशास्त्र के सूक्ष्म तथा व्यापक ज्ञान के बिना गुरुओं एवं भक्तों की वाणियों को रागों में विभक्त करना असंभव था। यह महत् तथा गौरवपूर्ण कार्य घोर तपस्या तथा परिश्रम के साथ ईसवीय सन् १६०१ से १६०४ तक प्रायः तीन वर्षों में सम्पन्न किया गया। इस कार्य ने सिक्ख आन्दोलन को नवीन दिशा में प्रवर्तित किया।

(च) यदि एक ओर श्री गुरु अर्जनदेव जी कुशल सम्पादक थे तो दूसरी ओर असाधारण प्रतिभा-सम्पन्न कवि भी थे। श्री गुरु ग्रन्थ साहिब में संगृहीत समस्त वाणी के अर्ध भाग से कुछ अधिक वाणी इनकी रचना है। इसका तात्पर्य यह हुआ कि श्री गुरु ग्रन्थ साहिब में जिन छत्तीस महानुभावों—गुरुओं एवं भक्तों—की रचनाएं संकलित हैं उनमें से अठारह की वाणियां एक पलड़े में और इन अकेले की वाणी दूसरे पलड़े में।

(छ) श्री गुरु अर्जनदेव जी की वाणी में सबसे तीव्र स्वर प्रभु-भक्ति, नाम-साधना का है; परन्तु इन्होंने विशेष रूप से उस व्यक्तित्व की व्याख्या की है जिसे इन्होंने 'ब्रह्म ज्ञानी' की संज्ञा दी है। इनका उपदेश है कि यह व्यक्तित्व गुरु कृपा से, प्रभुभक्ति करने पर ही, प्राप्त होता है। 'ब्रह्म ज्ञानी' के स्वरूप की व्याख्या करते हुए इन्होंने कहा है कि 'ब्रह्म ज्ञानी' होने का अर्थ है जल में कमल के तुल्य लोक में निर्लेप रहना, निर्दोष रहना, समदृष्टा होना, धैर्यधारी होना, और 'सहज'-सम्पन्न जीवन व्यतीत करना। इन्होंने अपने जीवन को 'ब्रह्म ज्ञानी' जीवन का उदाहरण बना कर लोगों के सम्मुख रखा था। इनकी समस्त वाणी विनय, औदार्य एवं मानवता-प्रेम के सरस भावों से सिक्त है। 'सुखमनी साहिब' इनकी प्रमुख कृति है।

श्री गुरु अर्जनदेव जी की तपस्या के बल से श्री गुरु ग्रन्थ साहिब का प्रथम संकलन अस्तित्व में आ जाने पर सिक्ख सम्प्रदाय में विशेष संघटन-बल आ गया, सिक्खों को अपना पृथक् धर्म ग्रन्थ मिल गया। जब श्री गुरु अर्जनदेव जी ने 'अमृतसर' के 'हरि मन्दर' में श्री गुरु ग्रन्थ साहिब को प्रतिष्ठित कर दिया तब अमृतसर नगर सिक्ख धर्म का विशेष केन्द्र बन गया। इस प्रकार एक नवीन संघटन एक विशेष जाति का रूप धारण करने लग गया।

(ज) श्री गुरु नानक देव जी से प्रारंभ करके श्री गुरु अर्जनदेव जी तक सिक्ख गुरुओं की मुग़ल शासकों के साथ कोई तनातनी नहीं हुई। सम्राट् अकबर का हृदय विशाल था। उसने इस नवीन धर्म का आदर भी किया। अकबर के पश्चात् उसके पुत्र सम्राट् जहांगीर ने मुग़लों की धार्मिक सहिष्णुता की शासन-नीति में परिवर्तन कर दिया। श्री गुरु अर्जनदेव जी द्वारा जो धर्म प्रचार किया जा रहा था, जहांगीर उसे न सह सका। उसने (जहांगीर ने) इसे इस्लाम के हितों का विरोधी समझा। इस तथ्य का समर्थन स्वयं जहांगीर के एक लेख से होता है। उसने अपने 'तोज़क' में सिक्ख धर्म को 'झूठ की दूकान' कहा है, और स्पष्ट लिखा है कि मैं झूठ की इस दूकान को सदा के लिए उठा देना चाहता हूं। अपनी इस इच्छा को पूर्ण करने के लिए उसने श्री गुरु देव पर नाना प्रकार से राज-द्रोह का दोषारोपण करना प्रारंभ कर दिया। अन्त में, सन् १६०६ में उसके आदेश से राजपुरुषों ने श्री गुरुदेव को बन्दी बनाकर लाहौर में रख दिया। वहीं और उसी वर्ष श्री गुरु देव ने नृसंश मुग़ल शासनाधिकारियों के हाथों, लोकोत्तर धैर्य के साथ, अपूर्व धर्मवीर गति प्राप्त की। उनकी धर्मवीरगति प्राप्ति का सिक्ख सम्प्रदाय पर विशेष प्रभाव पड़ा और इस सम्प्रदाय के मन्तव्यों तथा आचार-विचारों में एक बड़ा परिवर्तन होने लगा। इसी का परिणाम यह हुआ कि श्री गुरु गोबिन्दसिंह जी के काल में सिक्खों की मुग़ल शासन से सीधी टक्कर हो गई, सिक्ख सम्प्रदाय सैनिक संघटन के रूप में सामने आने लगा और 'मीरी-पीरी' अर्थात् शक्ति-भक्ति के सिद्धान्त का विकास होने लगा। श्री गुरु अर्जनदेव जी धर्मवीरगति को प्राप्त करने वाले प्रथम सिक्ख गुरु थे।

श्री गुरु अर्जनदेव जी के आदेश के अनुसार उनके सुपुत्र श्री हरिगोविन्द जी ईसवीय सन् १६०६ में गुरु-गद्दी पर आसीन हुए और १६४५ तक सिक्खों का नेतृत्व करते रहे।

## RAG KANRA

Now, I'm jealous of no one;
Now that I have attained unto the Society of the Saints. (I-Pause)
Yea, I am estranged with no one; nor is any one a stranger unto me.
Indeed I am the friend of all (I)
All that the God Doeth, with that I am pleased, this is the Wisdom I've received from the Saints. (2)
Yea, the One God pervadeth all: and, Seeing Him, I am wholly in Bloom. (3-8)

## GURU ARJAN DEV

(1563–1606)

Guru Arjan, the 'Prince of Martyrs' and the 'Prophet of Peace', proffered his precious life to nurture the glory that was to be the Sikh Panth. The Fifth Master's life was marked by divine bliss and sublime sacrifices, born of a sweet acceptance of God's Will. Gifted with a quintessential poetic afflatus, and immeasurable imaginative sympathies, the Guru gave the movement of Sikhism a definite direction, perspective and programme. He made the new faith coeval or coextensive with the whole gamut of existence and raised its exquisite edifice on values for which there is neither death nor change.

Guru Arjan Dev adorned the sacred throne of Guru Nanak from 1581 to 1606. Born at Goindwal in 1563, he was the youngest and noblest son of Guru Ram Das. He had an innate poetic sensibility which was exquisitely displayed in the epistles that he sent to his father from Lahore. They are deeply expressive of the pangs of separation and the exuberance of Love. The Fourth Master's decision to make Guru Arjan his spiritual heir was bitterly opposed by Prithvi Chand who contended that being the eldest son, he alone was entitled to the Guruship. Thus, he could never reconcile himself to his younger brother's installation as Guru.

Under Guru Arjan Dev the Sikh movement registered great progress. The Guru not only completed the construction of the *Sarovars* started at 'Guru Ka Chak' by his predecessor but also constructed two more *Sarovars*. He had the *Harimandar* built in the middle of Amritsar *Sarovar* and invited a celebrated Muslim divine, Mian Mir, to lay its foundation stone. Remarkable for its architectural and aesthetic beauty and unique in its conception, the temple with its four doors symbolises the inborn equality of all mankind. Indeed, it is open to all the four castes without any discrimination. Thus, the Guru sought a dissolution of all castes and creed distinctions. Unlike the Hindu shrines that are built on a high plinth, the *Harimandar* (the Temple of God) was built on a level lower than that of the surrounding areas, thereby making it imperative for the devotees to go down the steps in a spirit of true humility. In addition, the towns of Tarn Taran and Kartarpur flourished under the Guru's tutelage. He had a magnificent tank built at Tarn Taran (pool of salvation) and a *Bavali* constructed at Lahore.

Guru Arjan undertook a tour of the Punjab to preach Sikhism. He rationalised the institution of the *masands* and ordained that every Sikh should voluntarily donate a tithe of his income raised by the sweat of his brow for religious purposes. The *masands* collected the offerings thus made and deposited them in the Guru's treasury. Again, when the Punjab was in the grip of drought and famine, Guru Arjan persuaded the Emperor Akbar to remit the land revenue for that year.

The most epochal achievement, however, of Guru Arjan was the compilation of the *Adi Granth*. The Guru devoted three years from 1601 to 1604 to the completion of the sublime project. He studied thoroughly the entire treasure of *Gurbani*, collected the hymns and psalms of the previous Gurus, and screened the utterances of the *bhaktas* collected by the previous Gurus. He not only put the entire *Bani* together but also compiled it systematically under different *ragas*. Guru Arjan's genius for compilation is eminently projected by the *vars* included in the *Adi Granth*. He has added *shlokas* to the *Bani* of all the earlier Gurus in order to elucidate the deeper meanings. To compile the out-pourings of his predecessors and the *Bhaktas* under various *ragas* (musical measures) obviously demanded an unfaltering grasp of the musical measures. Besides being a notable compiler, Guru Arjan was also a gifted poet. More than half of the holy *Granth* consists of his own utterances. They comprise 2218 verses. Thus his work exceeds that of the other 35 inspired poets whose compositions are enshrined in the *Guru Granth*.

The essential message of Guru Arjan's hymns is meditation on *Nam*. The Guru has lucidly expatiated on the concept of *brahmgiani* (the enlightened soul). According to him, this enlightenment can be attained only through meditation on the Lord and the Guru's grace. In depicting the attributes of the *brahmgiani*, he has compared him to a lotus flower which immersed in mud and water is yet pure and beautiful. Without ill-will or enmity he is forever courageous and calm.

Guru Arjan set a fine personal example by living up to his own concept of a *brahmgiani*. All his holy compositions are characterised by humility and tenderness. He seeks the grace of God for the fulfilment of all kinds of human needs. With the compilation of the first volume of the *Adi Granth*, the Sikh religion registered greater unity and identity. The Sikhs now owned a unique *Book* or *Granth* of their own, and thus acquired a distinct and separate entity. Guru Arjan installed the holy *Granth* at the *Harimandar*. Thus, Amritsar became the most significant centre of the Sikh faith and the Sikhs emerged as a new and powerful community.

During the period between Guru Nanak and Guru Arjan, there was no conflict between the Sikhs and the Mughal Kings. Emperor Akbar was in particular a man of liberal views and he respected the ideals of the Sikh movement. But, with his death and the following enthronement of Jehangir, there was a total reversal of policy and change of attitude.

Jehangir's own writings reveal that he considered the spread of Sikhism as a positive threat to Islam. In a moment of fanatic frenzy, he characterised Sikhism as a 'shop of falsehood' and declared that he would extirpate it at the earliest opportunity. Thus he set about with a fanatical zeal to carry out his threat; and he trumped up the charge of treason against the Guru. With the complicity of the officials, Jehanghir had the Guru soon imprisoned and tortured to death at Lahore in 1606. The martyrdom of Guru Arjan engendered a wave of shock and indignation among the Sikhs. No single event till then had so profoundly brought home to them the necessity of the sword. It is therefore not surprising that under the Sixth Master, Guru Hargobind they were militarised and prepared to face the Mugal might squarely. Thus emerged a new epoch in the history of Sikhism which led to a synthesis between *Bhakti* and *Shakti* (wordly power). Guru Arjan was the first Sikh Guru, who by his martyrdom lent to Sikhism a strength and solidarity that it had never known before. As desired by the Fifth Master, Guru Hargobind was ordained Guru in 1606; and, he guided and shaped the destiny of the Sikh community until 1645.

### ਗੁਰੂ ਤੇਗ ਬਹਾਦਰ

**ਰਾਗ ਸੋਰਠਿ**

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ।
ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ । ੧ । ਰਹਾਉ ।
ਨਹਿ ਨਿੰਦਿਆ ਨਹਿ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ।
ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ । ੧ ।
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ।
ਕਾਮੁ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ । ੧ ।
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ।
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ । ੩ । ੧੧ ।

## ਗੁਰੂ ਤੇਗ ਬਹਾਦਰ

ਗੁਰੂ ਤੇਗ ਬਹਾਦਰ ਸਾਹਿਬ ਸਿੱਖ ਮੱਤ ਦੇ ਨੌਵੇਂ ਗੁਰੂ ਹੋਏ ਹਨ, ਜੋ ਸੰਨ 1664 ਤੋਂ 1675 ਤੀਕ ਗੁਰੂ ਨਾਨਕ ਸਾਹਿਬ ਦੀ ਗੱਦੀ ਤੇ ਬਿਰਾਜਮਾਨ ਰਹੇ ।

ਆਪ ਦਾ ਜਨਮ ਸੰਨ 1621 ਈਸਵੀ ਵਿਚ ਅੰਮ੍ਰਿਤਸਰ ਵਿਖੇ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਹੋਇਆ । ਪਰ ਆਪ ਗੁਰੂ ਹਰਿਗੋਬਿੰਦ ਸਾਹਿਬ ਦੇ ਉੱਤਰ-ਅਧਿਕਾਰੀ ਨਾ ਹੋਏ, ਸਗੋਂ ਦਰਮਿਆਨ ਗੁਰੂ ਹਰਿਰਾਇ ਅਤੇ ਗੁਰੂ ਹਰਿ ਕ੍ਰਿਸ਼ਨ ਜੀ ਹੋਏ ਅਤੇ ਉਨ੍ਹਾਂ ਤੋਂ ਮਗਰੋਂ ਆਪ ਗੁਰ ਗੱਦੀ ਤੇ ਬੈਠੇ ।

ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪ੍ਰਚਾਰ ਲਈ ਪੰਜਾਬ ਵਿਚ ਵਿਸ਼ੇਸ਼ ਕਰਕੇ ਮਾਲਵੇ ਦੇ ਭਾਗ ਵਿਚ ਅਤੇ ਪੂਰਬੀ ਭਾਰਤ ਵਿਚ ਦੌਰੇ ਕੀਤੇ । ਆਪ ਰਾਜਾ ਰਾਮ ਸਿੰਘ ਨਾਲ ਆਸਾਮ ਵਿਚ ਵੀ ਗਏ ਅਤੇ ਲਗਪਗ ਦੋ ਸਾਲ ਉਸ ਪਾਸੇ ਹੀ ਰਹੇ ।

ਇਸ ਸਮੇਂ ਆਪ ਜੀ ਦਾ ਪਰਿਵਾਰ ਵੀ ਪਟਨੇ ਤਕ ਆਪ ਦੇ ਨਾਲ ਹੀ ਗਇਆ ਪਰ ਆਪ ਆਸਾਮ ਜਾਣ ਸਮੇਂ ਪਰਿਵਾਰ ਨੂੰ ਪਟਨੇ ਵਿਖੇ ਹੀ ਛੱਡ ਗਏ । ਇਥੇ ਹੀ ਆਪ ਦੇ ਇਕਲੌਤੇ ਲੜਕੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ।

ਗੁਰੂ ਤੇਗ ਬਹਾਦਰ ਸਾਹਿਬ ਆਸਾਮ ਤੋਂ ਆ ਕੇ ਥੋੜ੍ਹਾ ਸਮਾਂ ਹੀ ਪਟਨਾ ਵਿਖੇ ਰਹਿ ਕੇ ਸਿੱਧੇ ਪੰਜਾਬ ਵਾਪਸ ਆ ਗਏ ਅਤੇ ਮਾਖੋਵਾਲ (ਅਨੰਦਪੁਰ) ਜੋ ਕਿ ਆਪਨੇ ਹੀ ਕਹਿਲੂਰ ਰਿਆਸਤ ਤੋਂ ਜ਼ਮੀਨ ਲੈਕੇ ਵਸਾਇਆ ਸੀ, ਵਿਖੇ ਰਹਿਣ ਲਗ ਪਏ । ਇਥੋਂ ਆਪ ਪ੍ਰਚਾਰ ਲਈ ਕਈ ਪਾਸੇ ਗਏ ਅਤੇ ਕਈ ਮੁਸਲਮਾਨਾਂ ਨੂੰ ਵੀ ਆਪਣੇ ਧਰਮ ਵਿਚ ਸ਼ਾਮਿਲ ਕੀਤਾ ।

ਆਪ ਨੇ ਬਾਣੀ ਦੀ ਰਚਨਾ ਵੀ ਕੀਤੀ । ਆਪ ਦਾ ਵਿਸ਼ੇਸ ਮਜ਼ਮੂਨ ਜਿਥੇ ਨਾਮ ਸਿਮਰਨ, ਗੁਰੂ ਭਗਤੀ ਹੈ, ਉਥੇ ਆਪ ਨੇ ਵਿਸ਼ੇਸ਼ ਤੌਰ ਤੇ ਇਸ ਗੱਲ ਦੀ ਵਿਆਖਿਆ ਕੀਤੀ ਹੈ ਕਿ 'ਗਿਆਨੀ' ਕੌਣ ਹੈ । ਆਪ ਦੇ ਸੰਕਲਪ ਦਾ 'ਗਿਆਨੀ' ਉਹ ਹੀ ਹੈ ਜਿਸ ਨੂੰ ਗੁਰੂ ਨਾਨਕ ਸਾਹਿਬ ਨੇ 'ਸਚਿਆਰ', ਗੁਰੂ ਅਮਰ ਦਾਸ ਜੀ ਨੇ 'ਭਗਤ' ਕਿਹਾ ਹੈ । ਗੁਰੂ ਤੇਗ ਬਹਾਦਰ ਸਾਹਿਬ ਨੇ ਉਸ ਨੂੰ 'ਗਿਆਨੀ' ਕਹਿਆ ਹੈ ਜੋ ਨਾ ਕਿਸੇ ਨੂੰ ਭੈ ਦਿੰਦਾ ਹੈ ਅਤੇ ਨਾ ਕਿਸੇ ਦਾ ਭੈ ਮੰਨਦਾ ਹੈ, ਜੋ ਦੁਖ ਸੁਖ ਨੂੰ ਇਕ-ਸਮਾਨ ਕਰਕੇ ਜਾਣਦਾ ਹੈ ਅਤੇ ਜਿਸ ਦੇ ਹਿਰਦੇ ਵਿਚ ਸੰਸਾਰਕ ਪਦਾਰਥਾਂ ਦੀ ਪਕੜ ਨਹੀਂ, ਜੋ ਜੀਵਨ ਦੀ ਅਸਥਿਰਤਾ ਨੂੰ ਜਾਣਦਾ ਹੈ । ਆਪ ਜੀ ਦੀ ਰਚਨਾ ਵਿਚ ਉਚੇਰੇ ਆਦਰਸ਼ਾਂ ਦੀ ਪ੍ਰਾਪਤੀ ਲਈ ਅਤੇ 'ਗਿਆਨੀ' ਪਦ ਤੇ ਪਹੁੰਚਣ ਲਈ ਵੈਰਾਗ ਨੂੰ ਪ੍ਰਧਾਨਤਾ ਦਿਤੀ ਗਈ ਹੈ ।

ਗੁਰੂ ਤੇਗ ਬਹਾਦਰ ਸਾਹਿਬ ਦੇ ਗੁਰਤਾ ਸਮੇਂ ਸਮਰਾਟ ਔਰੰਗਜ਼ੇਬ ਨੇ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦੀ ਨੀਤੀ ਤੇ ਬੜੀ ਤੇਜ਼ੀ ਨਾਲ ਅਮਲ ਕਰਨਾ ਸ਼ੁਰੂ ਕਰ ਦਿਤਾ । ਇਸ ਨੀਤੀ ਦਾ ਡੂੰਘਾ ਪ੍ਰਭਾਵ ਕਸ਼ਮੀਰ ਉਤੇ ਵੀ ਪਇਆ ਅਤੇ ਕਸ਼ਮੀਰ ਦੇ ਵਿਦਵਾਨ ਪੰਡਤ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਰਨ ਆਏ । ਗੁਰੂ ਜੀ ਨੇ ਕਹਿਆ ਕਿ ਉਹ ਜਾ ਕੇ ਸਮਰਾਟ ਔਰੰਗਜ਼ੇਬ ਨੂੰ ਕਹਿ ਦੇਣ ਕਿ ਜੇ ਗੁਰੂ ਤੇਗ ਬਹਾਦਰ ਮੁਸਲਮਾਨ ਹੋ ਜਾਣ ਤਾਂ ਅਸੀਂ ਸਾਰੇ ਖੁਸ਼ੀ ਨਾਲ ਮੁਸਲਮਾਨ ਬਣ ਜਾਵਾਂਗੇ । ਔਰੰਗਜ਼ੇਬ ਨੇ ਇਹ ਗੱਲ ਸੁਣ ਲਈ, ਉਹ ਪਹਿਲਾਂ ਵੀ ਗੁਰੂ ਤੇਗ ਬਹਾਦਰ ਦੇ ਪ੍ਰਚਾਰ ਨੂੰ ਬੰਦ ਕਰਨ ਦੀ ਪੂਰੀ ਵਿਉਂਤ ਬਣਾਈ ਬੈਠਾ ਸੀ ਕਿਉਂਕਿ ਆਪ ਦੇ ਪ੍ਰਚਾਰ ਨਾਲ ਕਈ ਮੁਸਲਮਾਨ ਵੀ ਸਿਖ ਧਰਮ ਧਾਰਨ ਕਰ ਰਹੇ ਸਨ । ਇਸ ਲਈ ਉਸ ਨੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਗ੍ਰਿਫਤਾਰ ਕਰਨ ਦਾ ਆਦੇਸ਼ ਦਿਤਾ ।

## ਗੁਰੂ ਤੇਗ਼ ਬਹਾਦਰ

ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਅਤੇ ਆਪ ਦੇ ਸਾਥੀਆਂ ਨੂੰ ਕੈਦ ਕਰਕੇ ਦਿੱਲੀ ਲਿਆਂਦਾ ਗਇਆ। ਆਪ ਨੂੰ ਇਸਲਾਮ ਕਬੂਲ ਕਰਨ ਲਈ ਜਾਂ ਮੌਤ ਪ੍ਰਵਾਨ ਕਰਨ ਲਈ ਕਹਿਆ ਗਇਆ । ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਵਿਸ਼ਵਾਸ ਅਤੇ ਧਰਮ ਦੀ ਆਜ਼ਾਦੀ ਦੇ ਅਸੂਲਾਂ ਦੀ ਖਾਤਰ ਸਿਰ ਦੇਣਾ ਪ੍ਰਵਾਨ ਕੀਤਾ। ਆਪ ਨੂੰ ਸ਼ਾਹੀ ਹੁਕਮ ਨਾਲ ਦਿੱਲੀ ਵਿਚ ਸੀਸ ਗੰਜ ਵਾਲੀ ਥਾਂ ਤੇ ਤਲਵਾਰ ਨਾਲ ਸ਼ਹੀਦ ਕਰ ਦਿਤਾ ਗਇਆ ।

ਆਪ ਦੀ ਸ਼ਹਾਦਤ ਨਾਲ ਪੰਜਾਬ ਵਿਚ ਅਤੇ ਸਾਰੇ ਭਾਰਤ ਵਿਚ ਹਲ-ਚਲ ਮਚ ਗਈ ਅਤੇ ਭਾਰਤ ਦੇ ਹਿੰਦੂ ਵੀ ਆਪਣੇ ਧਰਮ ਦੀ ਰੱਖਿਆ ਲਈ ਤਤਪਰ ਹੋ ਗਏ। ਉਨ੍ਹਾਂ ਨੇ ਅਨੁਭਵ ਕਰ ਲਇਆ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੇ ਉਨ੍ਹਾਂ ਦੇ ਧਰਮ ਦੀ ਖਾਤਰ ਆਪਣਾ ਬਲੀਦਾਨ ਦਿਤਾ ਸੀ। ਇਸੇ ਲਈ ਗੁਰੂ ਤੇਗ਼ ਬਹਾਦਰ ਸਾਹਿਬ ਨੂੰ 'ਹਿੰਦ ਦੀ ਚਾਦਰ' ਕਹਿਆ ਜਾਂਦਾ ਹੈ।

# राग सोरठी

'जो नरु दुख मैं दुख नहीं मानै ।
सुख सनेहु अरु भै नहीं जा कै कंचन माटी मानै । रहाउ ।
नह निंदिआ नहि उसतति जा कै लोभु मोहु अभिमाना ।
हरख सोग ते रहै निआरउ नाहि मान अपमाना ।१।
आसा मनसा सगल तिआगै जग ते रहै निरासा ।
कामु क्रोधु जिह परसै नाहान तिह घटि ब्रह्मु निवासा ।२।
गुर किरपा जिह नर कउ कीनी तिह इह जुगति पछानी ।
नानक लीन भइओ गोबिंद सिउं जिउं पानी संगि पानी ।३।।१।'

# गुरु तेगबहादर

श्री गुरु तेग़ बहादर जी सिक्ख सम्प्रदाय के नवम गुरु थे । ये ईसवीय सन् १६६४ से १६७५ तक श्री गुरु नानक देव जी की गद्दी को सुशोभित करते रहे ।

श्री गुरु तेग़बहादर जी छठे गुरु श्री हरिगोबिन्द जी के सुपुत्र थे, और इन्होंने ईसवीय सन् १६२१ में अमृतसर में जन्म ग्रहण किया था । श्री गुरु हरिगोबिन्द जी के पश्चात् श्री गुरु हरि राइ जी, और उनके पश्चात् श्री गुरु हरिक्रिशन जी हुए । श्री गुरु हरिक्रिशन जी के अनन्तर श्री गुरु तेग़बहादर जी गद्दी पर आरूढ़ हुए । गद्दी संभालते ही इनको 'मसन्दों' एवं धीरमल्ल जी के विरोध का सामना करना पड़ा ।

श्री गुरु तेग़बहादर जी ने सिक्ख धर्म का सन्देश लोगों को सुनाने के लिए पंजाब भर में, विशेषतः पंजाब के दक्षिणी पूर्वी प्रदेश मालवे में, और पंजाब से बाहर पूर्वी भारत में पर्याप्त पर्यटन किया । ये राजा रामसिंह के साथ आसाम भी गए और प्रायः दो वर्ष तक उधर ही रहे । पूर्वी भारत की यात्रा के समय इनका परिवार भी साथ था, परन्तु आसाम जाते समय इन्होंने उसे पटना में छोड़ दिया । यहीं पर इनके इकलौते पुत्र श्री गुरु गोविन्दसिंह जी का जन्म हुआ ।

आसाम तक की, पूर्वी भारत की, यात्रा के पश्चात् श्री गुरु तेग़बहादर सीधे पंजाब लौट आए । यहां इन्होंने कहिलूर के राजा से माखोवाल नामक ग्राम मोल लेकर वहां एक नगर बसाया और उसका नाम रखा आनन्दपुर । यह स्थान श्री गुरु देव को बड़ा प्रिय था, वे स्थायी रूप से यहीं निवास करने लगे । यहां पर अपने निवास काल में ये धर्मप्रचार के लिए भिन्न-भिन्न दिशाओं में स्थित भिन्न-भिन्न स्थानों पर जाते रहे । इस काल में इनके उपदेशों एवं आचार-व्यवहार से प्रभावित होकर कई मुसल्मानों ने इनके हाथों से सिक्ख धर्म ग्रहण किया ।

इन्होंने अपनीं कृतियों से गुरुवाणी के कलेवर को भी पुष्ट किया । इनकी वाणी के प्रतिपाद्य विषयों में प्रमुख हैं नाम-स्मरण तथा गुरु भक्ति । इनकी रचना में 'ज्ञानी' के स्वरूप की व्याख्या पर विशेष ध्यान दिया गया है । इनके मत से 'ज्ञानी' वह है जिसे श्री गुरु नानकदेव जी ने 'सचिआर' (सत्य-आचारशाली), श्री गुरु अमरदास जी ने 'भगत', और श्री गुरु अर्जनदेव

जी ने 'सन्त', 'साध', 'ब्रह्म ज्ञानी' आदि के नाम से अभिहित किया है। श्री गुरु तेग़बहादर जी उस व्यक्ति को 'ज्ञानी' कहते हैं जो न किसी अन्य के लिए भयदायी है, और न किसी अन्य से भय खाता है, जो सुख दुःख दोनों को एक समान मानता है, जो सांसारिक पदार्थों के आकर्षण में नहीं आता है, तथा जो मानव शरीर की नश्वरता को कभी दृष्टि से परे नहीं करता है। इन्होंने अपनी वाणी में उच्च आदर्शों को प्राप्त करने, तथा 'ज्ञानी' के पद तक पहुंचने, के लिए वैराग्य को उत्तम मार्ग कहा है।

श्री गुरु तेग़बहादुर जी को गुरुता के काल में सम्राट् औरंगज़ेब ने हिन्दुओं को मुसलमान बनाने की अपनी नीति को बड़े वेग और बल के साथ क्रियात्मक रूप देना प्रारंभ कर दिया। सम्राट् की इस नीति के अनुसार चलने वाले शासनाधिकारियों के कार्यों से प्रपीडित कश्मीर के हिन्दुओं की ओर से कुछ विद्वान कश्मीरी ब्राह्मण श्री गुरु तेग़बहादर जी की सेवा में उपस्थित हुए। उनकी करुण कथा सुनने के पश्चात् श्री गुरु देव जी ने उन्हें परामर्श दिया कि आप लोग औरंगज़ेब के समीप जाकर उससे निवेदन करें कि यदि गुरु तेग़बहादर मुसलमान हो जाएं तो हम सब भी मुसलमान हो जाएंगे। श्री गुरु तेग़बहादर जी पहिले से ही औरंगज़ेब की आंखों में खटक रहे थे। उनका धर्म प्रचार और आचार, जिससे प्रभावित होकर कई मुसलमान सिक्ख धर्म ग्रहण कर चुके थे, सम्राट् के हृदय को कचोट रहा था। वह श्री गुरु देव, और उनके प्रचार कार्य, का पूर्ण विनाश करने की योजना पहिले से ही बनाए बैठा था। कश्मीर के हिन्दुओं के प्रतिनिधि मंडल के श्री गुरु देव की सेवा में उपस्थित होने की घटना की भनक उसके कानों में पड़ी तो वह अधीर हो उठा। उसने अविलम्ब श्री गुरु तेग़बहादर को बन्दी करने का हुक्म जारी कर दिया।

सम्राट् के आदेश के अनुसार श्री गुरु तेगबहादुर जी और उनके कुछ घनिष्ठ सहचर तथा सहयोगी बन्दी बना लिए गए। इस प्रकार जब वे दिल्ली में बन्दी थे तब औरंगज़ेब के आदेश से उनसे कहा गया कि या तो मुसलमानी धर्म ग्रहण कर लो, या मरने को तैय्यार हो जाओ। श्री गुरु तेग़बहादुर जी ने धार्मिक स्वतन्त्रता के सिद्धान्तों की रक्षा के हेतु सिर देना स्वीकार किया। परिणामतः सन् १६७५ में, औरंगज़ेब की आज्ञा से, दिल्ली में उस स्थान पर जो अब 'सीसगंज' के नाम से प्रसिद्ध है, श्री गुरुदेव का सीस तलवार से काट दिया गया। इस प्रकार श्री गुरुदेव ने धर्मवीरगति प्राप्त की।

श्री गुरु तेग़बहादर जी के धर्मवीरगति को प्राप्त हो जाने पर पंजाब ही नहीं समस्त भारत में क्षोभ फैल गया। समग्र देश के हिन्दू अपने धर्म की रक्षा के लिए सावधान होने लगे। 'केवल हिन्दू धर्म के परित्राण के लिए श्री गुरु तेग़बहादर जी ने अपने सिर की बलि दी।' इस सत्य को स्वीकार न करने का साहस किस में है। इसी लिए लोग श्री गुरु तेग़बहादर जी का स्मरण 'हिन्द की चादर' नाम से करते हैं।

## RAG SORATH

That man who in the midst of grief is free from grieving,
And free from fear, and free from the snare of delight,
Nor is covetous of gold that he knows to be dust,
Who is neither a backbiter nor a flatterer,
Nor has greed in his heart, nor vanity, nor any worldly attachment,
Who remains at his centre unmoved by good and ill fortune,
Who indifferent to the world's praise and blame
And discards every wishful fantasy
Accepting his lot in the disinterested fashion,
Not worked upon by lust or by wrath,
In such a man God dwelleth.
The man on whom the Grace of the Guru alights
Understands the way of conduct:
His soul, O Nanak, is mingled with the Lord
As water mingles with water!

## GURU TEGH BAHADUR
(1621–1675)

In the galaxy of *immortal* martyrs who laid down their precious lives to keep ablaze the flame of faith and freedom, the name of the Ninth Master, Guru Tegh Bahadur stands out radiantly prominent. Doubtless, there have been prophets who sacrificed themselves at the altar of their own religion, but the uniqueness of the Ninth Master's martyrdom lies in the fact that he courted death in defending the religion of the persecuted Hindus who had sought his shelter when they were forced to choose between death and Islam. Guru Tegh Bahadur, the second martyr Guru, who was born at Amritsar in 1621, was the youngest son of Guru Hargobind Sahib, the Sixth Master (1595-1645). Guru Har Rai, the Seventh Master (1630-61), and Guru Hari Krishna, the Eight Master (1656-1964); however, preceded him as Gurus. He adorned the sacred throne of Guru Nanak from 1664 to 1675. His installation as Guru enraged Dhirmal and the *masands'*, who were the most contentious claimants to the Guruship.

Guru Tegh Bahadur toured the Punjab, particularly the Malwa region, and Eastern India, to preach Sikhism. He also went to Assam with Raja Ram Singh and stayed with him for nearly two years. The Guru's family accompanied him on this trip, but, while proceeding to Assam, he left his familly at Patna. It was here that his only son Guru Gobind Singh (1666-1708) was born. While leaving Assam for the Punjab, Guru Tegh Bahadur broke his journey at Patna for a short time and then returned to the Punjab. He purchased land from the Raja of Kahloor at Makhowal (Anandpur) and settled down there. From here he set out on extensive missionary tours and attracted amongst others, several Muslims to his faith.

The main theme of Guru Tegh Bahadur's sacred hymns is *Nam Simran* (concentration on the Divine Name) and *Guru Bhakti* (adoration of the Guru). One hundred and fifteen hymns of Guru Tegh Bahadur are incorporated in the *Adi Granth*.

### ਰਾਗ ਬਸੰਤ

ਕਤ ਜਾਈਐ ਰੇ ਘਰ ਲਾਗੋ ਰੰਗੁ ।
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ । ੧ । ਰਹਾਉ ।
ਏਕ ਦਿਵਸ ਮਨ ਭਈ ਉਮੰਗ ।
ਘਸਿ ਚੰਦਨ ਚੋਆ ਬਹੁ ਸੁਗੰਧ ।
ਪੂਜਨ ਚਾਲੀ ਬ੍ਰਹਮ ਠਾਇ ।
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ । ੧ ।
ਜਹਾਂ ਜਾਈਐ ਤਹ ਜਲ ਪਖਾਨ ।
ਤੂ ਪੂਰਿ ਰਹਿਓ ਹੈ ਸਭ ਸਮਾਨ ।
ਬੇਦ ਪੁਰਾਨ ਸਭ ਦੇਖੇ ਜੋਇ ।
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ । ੨ ।
ਸਤਿਗੁਰ ਮੈ ਬਲਿਹਾਰੀ ਤੋਰ ।
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ।
ਰਾਮਾਨੰਦ ਸੁਆਮੀ ਰਮਤ ਬ੍ਰਹਮ ।
ਗੁਰ ਕਾ ਸਬਦੁ ਕਾਟੈ ਕੋਟਿ ਕਰਮ । ੩ । ੧ ।

# ਸੁਆਮੀ ਰਾਮਾਨੰਦ

(1366-1467)

ਸੁਆਮੀ ਰਾਮਾਨੰਦ ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਮੋਢੀ ਪ੍ਰਚਾਰ-ਕਰਤਾ ਆਖੇ ਜਾਂਦੇ ਹਨ। ਵੈਰਾਗੀ ਸੰਪ੍ਰਦਾ ਤਾਂ ਆਪ ਨੂੰ ਆਪਣਾ ਮੁੱਖ ਆਚਾਰਯ ਮੰਨਦੀ ਹੈ । ਰਾਮਾਨੁਜ (1017-1137) ਦੀ ਸ਼ਿਸ ਪਰੰਪਰਾ ਵਿਚੋਂ ਆਪ ਸੁਆਮੀ ਰਾਘੁਵਾਚਾਰਯ ਦੇ ਚੇਲੇ ਸਨ ਜੋ ਪਿਛੋਂ ਜਾ ਕੇ ਆਪਣੇ ਗੁਰੂ ਨਾਲੋਂ ਵੀ ਵਧ ਵਡਿਆਈ ਦੇ ਮਾਲਕ ਬਣੇ ਤੇ ਰਾਮ ਭਗਤੀ ਦੇ 'ਆਚਾਰਯ' ਕਹਿਕੇ ਸਤਿਕਾਰੇ ਗਏ ।

ਆਪ ਦਾ ਜਨਮ ਪ੍ਰਯਾਗ ਦੇ ਕਾਨਕੁਬਜ ਬ੍ਰਾਹਮਣ ਘਰਾਣੇ ਵਿਚ ਪਿਤਾ ਭੂਰਿ ਕਰਮਾ ਤੇ ਮਾਤਾ ਸੁਸ਼ੀਲਾ ਦੇ ਘਰ 1366 ਈ. ਵਿਚ ਹੋਇਆ । ਬਚਪਨ ਤੋਂ ਹੀ ਧਾਰਮਿਕ ਪਾਸੇ ਦੀ ਲਗਨ ਸੀ । ਇਕ ਸੰਨਿਆਸੀ ਸਾਧੂ ਤੋਂ ਸਿਖਿਆ ਪ੍ਰਾਪਤ ਕੀਤੀ । ਫਿਰ ਆਚਾਰਯ ਰਾਘਵਾਨੰਦ ਨਾਲ ਮੇਲ ਹੋ ਗਇਆ, ਉਨ੍ਹਾਂ ਯੋਗ-ਪ੍ਰਣਾਲੀ ਵਿਚ ਪ੍ਰਬੀਨ ਕਰਕੇ ਅਮਲੀ ਤੋਰ ਤੇ ਯੋਗ ਸਾਧਨਾ ਦਾ ਮਾਰਗ ਸਮਝਾਇਆ । ਰਾਮਾਨੰਦ ਕਾਫੀ ਸਮਾਂ ਇਸੇ ਸਾਧਨਾ ਵਿਚ ਲਗੇ ਰਹੇ ਤੇ ਕੁਝ ਅਰਸਾ ਤੀਰਥ-ਯਾਤਰਾ ਕੀਤੀ । ਯਾਤਰਾ ਕਰਦੇ ਕਰਦੇ ਕਾਂਸ਼ੀ ਵਿਚ ਆ ਗਏ ਜਿਥੇ ਕਿ ਹੁਣ ਪੰਚ ਗੰਗਾ ਘਾਟ ਤੇ ਆਪ ਦਾ ਯਾਦਗਾਰੀ ਅਸਥਾਨ ਹੈ। ਜਦੋਂ ਆਪ ਵਾਪਸ ਰਾਘਵਾਨੰਦ ਜੀ ਪਾਸ ਗਏ ਤਾਂ ਆਪ ਦੇ ਵੈਸ਼ਣਵ ਵਿਚਾਰਾਂ ਵਿਚ ਕਾਫੀ ਤਬਦੀਲੀ ਹੋ ਚੁਕੀ ਸੀ । ਆਮ ਤੋਰ ਤੇ ਵੈਸ਼ਣਵ ਸਾਧੂ ਵਰਣ ਆਸ਼੍ਰਮ ਵਿਚ ਯਕੀਨ ਕਰਦੇ ਤੇ ਹਰ ਪ੍ਰਾਣੀ ਨੂੰ ਪੂਜਾ ਭਗਤੀ ਦਾ ਅਧਿਕਾਰੀ ਨਹੀਂ ਸਮਝਦੇ ਪਰੰਤੂ ਰਾਮਾਨੰਦ ਜੀ ਨੇ ਅਨੁਭਵ ਕੀਤਾ ਕਿ ਇਹ ਪਾਬੰਦੀ ਗ਼ਲਤ ਹੈ। ਭਗਵਾਨ ਸਭ ਦਾ ਹੈ ਤੇ ਸਭ ਨੂੰ ਉਸ ਦੀ ਪੂਜਾ ਦਾ ਅਧਿਕਾਰ ਹੈ।

ਇਨ੍ਹਾਂ ਵਿਚਾਰਾਂ ਨੂੰ ਲੈ ਕੇ ਉਨ੍ਹਾਂ ਮੁੜ ਕਾਂਸ਼ੀ ਵਿਚ ਪ੍ਰਚਾਰ ਸ਼ੁਰੂ ਕਰ ਦਿਤਾ ਤੇ ਅਨੇਕਾਂ ਸ਼ਰਧਾਲੂਆਂ ਨੂੰ ਭਗਤੀ-ਭਾਵ ਵਲ ਲਾਇਆ । ਇਸ ਭਗਤ ਸ਼ਰੇਣੀ ਵਿਚ ਆਪ ਦੇ ਚੇਲੇ ਕਬੀਰ ਸਾਹਿਬ ਸਭ ਤੋਂ ਵਧ ਪ੍ਰਸਿੱਧ ਹੋਏ। ਰਵਿਦਾਸ, ਸੈਣ, ਧੰਨਾ ਤੇ ਪੀਪਾ ਭਗਤ ਨੂੰ ਵੀ ਆਪ ਦੇ ਹੀ ਚੇਲੇ ਦੱਸਿਆ ਜਾਂਦਾ ਹੈ ਭਾਵੇਂ ਇਨ੍ਹਾਂ ਸਭ ਦਾ ਸਮਕਾਲੀ ਹੋਣਾ ਸਿਧ ਨਹੀਂ ਹੁੰਦਾ । ਨਾਭਾ ਦਾਸ ਨੇ ਭਗਤਮਾਲ ਵਿਚ ਆਪ ਦੇ ੧੨ ਚੇਲੇ ਗਿਣੇ ਹਨ ਤੇ ਕਈਆਂ ਇਹ ਗਿਣਤੀ ਪੰਜ ਸੋ ਤਕ ਦੱਸੀ ਹੈ । ਇਸ ਤੋਂ ਇਤਨਾ ਅਨੁਮਾਨ ਜ਼ਰੂਰ ਲਗਦਾ ਹੈ ਕਿ ਆਪ ਦੇ ਅਨੇਕਾਂ ਸ਼ਰਧਾਲੂ ਸਨ ।

ਸ੍ਰੀ ਰਾਮਾਨੰਦ ਜੀ ਵਿਦਵਾਨ ਪੰਡਤ ਸਨ । ਆਪ ਦੀਆਂ ਰਚੀਆਂ ਕਈ ਪੁਸਤਕਾਂ ਮਿਲਦੀਆਂ ਹਨ—ਜਿਵੇਂ ਕਿ ਸ੍ਰੀ ਵੈਸ਼ਣਵ ਮਤਾਂਬੁਜ ਭਾਸਕਰ, ਸ੍ਰੀ ਰਾਮਾਚਰਨ ਪੱਧਤੀ ਆਦਿ । ਗੁਰੂ ਗ੍ਰੰਥ ਵਿਚ ਆਪ ਦਾ ਇਕੋ ਇਕ ਸ਼ਬਦ ਬਸੰਤ ਰਾਗ ਵਿਚ ਹੈ ।

## राग बसत

'कत जाईऐ रे घर लागो रंगु।
मेरा चितु न चलै मनु भइओ पंगु।१। रहाउ।
एक दिवस मन भई उमंग
घसि चन्दन चोआ बहु सुगन्ध।
पूजन चाली ब्रहम ठाइ।
सो ब्रहमु बताइओ गुर मन ही माहि।१।
जहा जाईऐ तह जल पखान।
तू पूरि रहिओ है सभ समान।
बेद पुरान सभ देखे जोइ।
ऊहा तउ जाइए ईहां न होइ।२।
सतिगुर मैं बलिहारी तोर।
जिनि सकल बिकल भ्रम काटे मोर।
रामानन्द सुआमी रमत ब्रहम।
गुर का सबदु काटै कोटि कर्म।३।१।'

# स्वामी रामानन्द (१३६६-१४६७ ई०)

स्वामी रामानन्द उत्तरी भारत में भक्ति आन्दोलन के आदि प्रवर्तक कहलाते हैं। वैष्णव सम्प्रदाय तो इनको अपना एक मुख्य आचार्य मानता है। ये श्री रामानुजाचार्य (१०१७–११३७ ई.) की शिष्य-परम्परा में श्री राघवाचार्य के शिष्य थे; परन्तु इन्होंने राम-भक्ति के आचार्य के नाम से, अपने गुरु से अधिक प्रतिष्ठा और कीर्ति प्राप्त की।

इन्होंने प्रयाग में, कान्यकुब्ज ब्राह्मण वंश मे, ईसवीय सन् १३६६ में, जन्म ग्रहण किया। इनके पिता का नाम भूरिकर्मा तथा माता का नाम सुशीला था। ये बाल अवस्था से ही धर्मानुरागी थे। प्रथम इन्होंने एक संन्यासी महात्मा से कुछ शिक्षा ग्रहण की, तदनन्तर इन्हें श्री आचार्य राघवानन्द जी के शिष्य होने का सौभाग्य प्राप्त हुआ। आचार्य जी ने इनको शास्त्रीय योग-प्रणाली में प्रवीण करके क्रियात्मक रूप में योग-साधन का मार्ग दिखलाया। स्वामी राघवानन्द ने इन्हें भक्ति-भावित योग मार्ग में दीक्षित किया। रामानन्द जी कुछ काल तक योग-साधना में लीन रहे और कभी-कभी तीर्थ यात्रा भी करते रहे। तीर्थ यात्रा प्रसंग से ये काशी भी पहुँचे। वहां पंचगंगा घाट पर इनका स्मारक विद्यमान है। इस काल में इनके विचारों में क्रान्ति होने लगी : वैष्णव साधु प्रायः वर्ण-आश्रम-व्यवस्था के समर्थक होते हैं, और मनुष्य मात्र को भगवान् की पूजा और भक्ति का अधिकारी नहीं मानते हैं। रामानन्द जी के हृदय ने इस धारणा को भ्रान्त कहा। उनके अन्तरात्मा में से ध्वनि निकली कि भगवान् की पूजा और भक्ति में वर्ण, जाति और धर्म का कोई विचार नहीं होना चाहिए। इस प्रकार, जब ये तीर्थ यात्रा से लौट कर अपने गुरु आचार्य श्री राघवानन्द जी के संमीप पहुँचे तब इनके विचारों में, भक्ति के अधिकार के सम्बन्ध में, आमूलभूत परिवर्तन हो चुका था।

इन क्रान्ति-कक्षीय विचारों को लेकर ये पुनः काशी आए और वहां इन विचारों के अनुसार उपदेश देने लगे। इनके उदार विचारों से आकृष्ट हो कर भक्ति के प्यासे अनेक नर-नारी इनके अनुयायी एवं शिष्य हो गए। इनके काशी के शिष्यों में सबसे अधिक प्रसिद्धि भक्त कबीरदास जी ने प्राप्त की। रविदास, सैण, धन्ना और पीपा को भी इनकी शिष्य मंडली में परिगणित किया जाता है, परन्तु इन सब भक्त प्रवरों का एक कालवर्ती होना इतिहास से सिद्ध नहीं होता है। 'भगतमाल' में नाभादास जी ने इनके शिष्यों की संख्या बारह बतलाई है। कई लेखक इस संख्या को पांच सौ तक ले जाते हैं। इन विविध-उल्लेखों से इतना अनुमान अवश्य होता है कि स्वामी रामानन्द जी के अनेक भक्त थे।

श्री रामानन्द जी उच्च कोटि के विद्वान तथा श्री वैष्णवमताम्बुज भास्कर, श्री रामार्चन पद्धति इत्यादि अनेक ग्रन्थों के रचयिता थे। श्री गुरु ग्रन्थ साहिब में इनका केवल एक 'सब्द' बसन्त राग में, है।

## RAG BASANT

Whither need I go to seek holiness?
I am happy here within myself at home.
My heart is no longer a pilgrim:
It has become tied down to itself.
Restlessly one day I did want to go:
I prepared sandal-wood paste,
Distilled aloe wood, and many perfumes;
I set out towards a temple to worship:
Then my Guru showed me God in my own heart.
Whatever holy place I seek as a pilgrim
All I find is worship of water or stones,
But Thou, Lord, equally pervadest all things!
I have studied all the *Vedas* and the *Puranas*:
There or elsewhere thou mayest seek God
If God is not here in thy heart!
O gracious Guru, I am beholden unto thee
Who hast cut away my doubts and my vacillations!
Ramanand's Lord is the all-pervasive God:
The Guru's word removeth countless delusions.

# RAMANAND
## (1366–1467)

Swami Ramanand is rightly regarded as an eminent pioneer of the Bhakti Movement in Northern India and as a distinguished leader of the Vairagi Cult. He was a follower of Swami Ragavacharya of the cult of Ramanuj (1017-1137). In the later part of his life, the Acharya commanded more respect than even his own Guru, and, came to be known as an exponent of *Rama Bhakti*.

Born in 1366, Ramanand was the son of Bhoor Karma and Sushila. He was mystically inclined from his early childhood. Educated by an anchorite, he had the proud privilege of meeting Acharya Ragavanand, who showed him the practical path of *Yog Sadhna*. Ramanand remained engaged in *Yog Sadhna* foralong period and spent some time in going to places of pilgrimage. He visited Kanshi where, as a mark of respect to him, people built a memorial that stands there to this day. When he returned to Acharya Raghvananda, his Vaishnava thoughts had suffered a sea change. The Vaishnava Sadhu believed in *Sadhu Varna Ashrama* and did not consider everyone to be entitled to perform *Puia Bhakti*. But Ramanand realised this to be wrong for God is the All Merciful Father and can be worshipped by everyone.

He started preaching his gospel in Kanshi and imbued many devotees with the spirit of *bhakti*. Kabir was the most renowned amongst his disciples. Ravidas, Sain, Dhanna and Pipa are believed to have been his followers even though all of them were not his contemporaries. Nabha Das in his *Bhaktmala* has listed twelve followers; but, there are others who reckon the strength of the disciples to have been five hundred. That indicates the nature and the extent of his impact.

Shri Ramanand was a learned Pandit. Many of his books such as *Shri Vaishnava Matanbui Bhaskar*, *Shri Ramarachan Padhti*, etc. are still available. One of his hymns has been inserted in the holy *Granth* under *Rag Basant*.

**ਰਾਗ ਪ੍ਰਭਾਤੀ**

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ।੧।
ਲੋਗਾ ਭਰਮਿ ਨ ਭੂਲਹੁ ਭਾਈ ।
ਖਾਲਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ।੧। ਰਹਾਉ ।
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ।
ਨ ਕਛੁ ਪੋਚ ਮਾਟੀ ਕੇ ਭਾਂਡੇ ਨ ਕਛੁ ਪੋਚ ਕੁੰਭਾਰ ।੨।
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ।੩।
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ।
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ।੪।੩।

# ਭਗਤ ਕਬੀਰ

(1398–1495)

ਭਗਤ ਕਬੀਰ ਭਗਤੀ ਲਹਿਰ ਦੇ ਸਭ ਤੋਂ ਵਧ ਪ੍ਰਸਿੱਧ ਕ੍ਰਾਂਤੀਕਾਰੀ ਭਗਤ ਹੋਏ ਜਿਨ੍ਹਾਂ ਧਾਰਮਿਕ ਤੇ ਸਮਾਜਕ ਭਰਮਾਂ ਵਹਿਮਾਂ ਨੂੰ ਰੱਦ ਕੇ ਸਰਬ-ਸਾਂਝ ਦਾ ਸਬਕ ਪੜ੍ਹਾਇਆ । ਜਿਵੇਂ ਕਿ ਪ੍ਰਸਿਧ ਹੈ, ਆਪ ਦਾ ਜਨਮ ਜੁਲਾਹਿਆਂ ਦੇ ਘਰ ਬਨਾਰਸ ਵਿਚ ਹੋਇਆ ਤੇ ਸੁਆਮੀ ਰਾਮਾਨੰਦ ਤੋਂ ਸਿੱਖਿਆ ਪ੍ਰਾਪਤ ਕੀਤੀ । ਕਹਾਣੀ ਇਉਂ ਦੱਸੀ ਜਾਂਦੀ ਹੈ : ਕਬੀਰ ਨੂੰ ਖਿਆਲ ਸੀ ਕਿ ਛੋਟੀ ਜਾਤੀ ਵਿਚ ਜਨਮ ਹੋਣ ਕਰਕੇ ਸ਼ਾਇਦ ਮੈਂ ਸੁਆਮੀ ਰਾਮਾਨੰਦ ਜੀ ਤੋਂ ਗੁਰੂਮੰਤ ਲੈਣ ਦਾ ਅਧਿਕਾਰੀ ਨਹੀਂ, ਇਸ ਕਰਕੇ ਉਹ ਤੜਕਸਾਰ ਰਾਹ ਵਿਚ ਲੰਮੇ ਪੈ ਗਏ ਜਿਥੋਂ ਕਿ ਰਾਮਾਨੰਦ ਜੀ ਗੰਗਾ ਇਸ਼ਨਾਨ ਕਰਨ ਲਈ ਰੋਜ਼ਾਨਾ ਲੰਘਦੇ ਸਨ । ਜਦ ਸੁਆਮੀ ਜੀ ਦੇ ਪੈਰਾਂ ਨੂੰ ਕਬੀਰ ਦਾ ਜਿਸਮ ਛੋਹਿਆ ਤਾਂ ਉਨ੍ਹਾਂ 'ਰਾਮ ਰਾਮ' ਕਹਿ ਕੇ ਉਠਾਲ ਲਇਆ ਤੇ ਆਪਣਾ ਸੇਵਕ ਬਣਾ ਲਇਆ । ਇਸ ਤੋਂ ਪਿਛੋਂ ਕਬੀਰ ਨੇ ਇੰਨੀ ਭਗਤੀ ਕੀਤੀ ਕਿ ਉਹ ਪਰਮੇਸ਼ਰ ਨਾਲ ਮਿਲ ਕੇ ਅਭੇਦ ਹੋ ਗਏ ।

ਰਾਮ ਕਬੀਰਾ ਏਕ ਭਏ ਹੈ
ਕੋਇ ਨ ਸਕੈ ਪਛਾਨੀ ।੬।੩। (ਰਾਮਕਲੀ)

ਕਬੀਰ ਸਾਹਿਬ ਵਿਹਲੇ ਬੈਠਣ ਵਾਲੇ ਨਹੀਂ ਸਨ ਤੇ ਨਾ ਹੀ ਕਿਤੇ ਗੁਫਾ ਵਿਚ ਰਹਿ ਕੇ ਸਮਾਧੀ-ਆਨੰਦ ਲੈਣਾ ਉਨ੍ਹਾਂ ਦਾ ਪ੍ਰਯੋਜਨ ਸੀ । ਉਹ ਤਾਂ ਪ੍ਰਾਪਤ ਗਿਆਨ ਦੀ ਰੋਸ਼ਨੀ ਵਿਚ ਲੋਕਾਂ ਨੂੰ ਨਵਾਂ ਰਾਹ ਦਿਖਾਉਣਾ ਚਾਹੁੰਦੇ ਸਨ । ਇਸ ਸਮੇਂ ਕਰਮਕਾਂਡੀ ਮਜ਼ਬ, ਹਿੰਦੂ-ਮੁਸਲਮ ਵਿਰੋਧ ਤੇ ਪ੍ਰੋਹਤ ਜਮਾਤ ਦੀਆਂ ਆਪਹੁਦਰੀਆਂ ਨੇ ਭਾਰਤੀ ਸਮਾਜ ਵਿਚ ਬੜੇ ਸੰਕਟ ਪੈਦਾ ਕੀਤੇ ਹੋਏ ਸਨ । ਕਬੀਰ ਨੇ ਬਿਨਾਂ ਕਿਸੇ ਡਰ ਭੈ ਦੇ ਸਭ ਨਾਲ ਟੱਕਰ ਲਈ । ਪੰਡਤਾਂ ਨੂੰ ਵੀ ਝੰਜੋੜਿਆ ਤੇ ਕਾਜ਼ੀਆਂ ਮੁਲਾਂ ਨੂੰ ਵੀ ਖਰੀਆਂ ਖਰੀਆਂ ਸੁਣਾਈਆਂ ਅਤੇ ਯੋਗੀਆਂ ਸਾਧੂਆਂ ਦੇ ਭੇਖਾਂ ਦੀ ਵੀ ਅਸਲੀਅਤ ਉਘਾੜੀ । ਮੁਸਲਮ ਮੌਲਾਣੇ ਤਾਂ ਬਹੁਤ ਔਖੇ ਹੋਏ, ਉਨ੍ਹਾਂ ਬਾਦਸ਼ਾਹ ਸਿਕੰਦਰ ਲੋਧੀ ਪਾਸ ਜਾ ਸ਼ਿਕਾਇਤ ਕੀਤੀ ਕਿ ਇਹ ਸ਼ਰ੍ਹਾ ਸ਼ਰੀਅਤ ਦੇ ਖਿਲਾਫ ਕਹਿ ਕੇ ਲੋਕਾਂ ਨੂੰ ਕੁਰਾਹੇ ਪਾਉਂਦਾ ਹੈ । ਕਬੀਰ ਨੂੰ ਗ੍ਰਿਫਤਾਰ ਕਰਕੇ ਲਿਆਂਦਾ ਗਇਆ, ਇਕ ਵਾਰ ਗੰਗਾ ਨਦੀ ਵਿਚ ਡੋਬਣ ਦਾ ਯਤਨ ਕੀਤਾ ਗਇਆ ਤੇ ਫਿਰ ਆਪ ਨੂੰ ਮਦ-ਮਸਤ ਹਾਥੀ ਦੇ ਸਾਹਮਣੇ ਸੁਟਿਆ ਗਇਆ ਤਾਂ ਕਿ ਉਹ ਆਪ ਨੂੰ ਮਧੋਲ ਸੁਟੇ । ਪਰੰਤੂ ਇਨ੍ਹਾਂ ਸਾਰੀਆਂ ਔਕੜਾਂ ਸਮੇਂ ਉਹ ਅਡੋਲ ਰਹੇ ਤੇ ਇਸੇ ਅਡੋਲਤਾ ਤੇ ਦ੍ਰਿੜ੍ਹਤਾ ਨੇ ਆਪ ਨੂੰ ਭਗਤੀ ਲਹਿਰ ਦਾ ਨੇਤਾ ਬਣਾ ਦਿਤਾ । ਆਪ ਨੇ ਆਪਣਾ ਜੀਵਨ ਉਦੇਸ਼ ਪਰਗਟ ਕਰਦਿਆਂ ਸਾਫ ਕਹਿਆ ਹੈ ਕਿ ਮੈਂ ਸੰਤਾਂ ਦਾ ਪੁਜਾਰੀ ਤੇ ਦੁਸ਼ਟਾਂ ਦਾ ਪ੍ਰਹਾਰੀ ਹਾਂ ਤੇ ਰਾਤ ਦਿਨ ਪ੍ਰਭੂ ਦੀ ਯਾਦ ਵਿਚ ਸਮਾਂ ਬਿਤਾਉਣਾ ਮੇਰਾ ਕਰਮ ਹੈ :

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ।
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ।੯। (ਰਾਮਕਲੀ)

'ਕਬੀਰ ਪੰਥ' ਨਾਂ ਤੇ ਕਬੀਰ ਜੀ ਨੂੰ ਮੰਨਣ ਵਾਲੀ ਇਕ ਭਾਰੀ ਸੰਪ੍ਰਦਾ ਹੈ, ਜਿਸ ਦੀ ਗੱਦੀ ਕਾਂਸ਼ੀ ਵਿਚ ਹੈ ਤੇ ਇਨ੍ਹਾ ਦਾ ਗ੍ਰੰਥ 'ਕਬੀਰ ਬੀਜਕ' ਪ੍ਰਸਿੱਧ ਹੈ ।

ਭਗਤੀ ਲਹਿਰ ਦੇ ਬਾਕੀ ਭਗਤਾਂ ਨਾਲੋਂ ਕਬੀਰ ਦੀ ਬਾਣੀ ਸਭ ਤੋਂ ਵਧ ਹੈ । ਸ੍ਰੀ ਗੁਰੂ ਗ੍ਰੰਥ ਦੇ ੧੭ ਰਾਗਾਂ ਵਿਚ ਆਏ ਆਪ ਦੇ ੫੪੧ ਸ਼ਬਦ, ਸਲੋਕ, ਸਭ ਤੋਂ ਵਧ ਪ੍ਰਮਾਣਿਕ ਮੰਨੇ ਜਾਂਦੇ ਹਨ ਕਿਉਂਕਿ ਆਪ ਦੀ ਰਚਨਾ ਦੀ ਇਸ ਤੋਂ ਪਹਿਲਾਂ ਦੀ ਹੋਰ ਕੋਈ ਭਰੋਸੇ ਯੋਗ ਹੱਥ-ਲਿਖਤ ਅਜੇ ਤਕ ਪ੍ਰਾਪਤ ਨਹੀਂ ਹੋ ਸਕੀ ।

## राग प्रभाती

'अवलि अलह नूर उपाइआ कुदरति के सभ बन्दे।
एक नूर ते सभु जगु उपजिआ कउन भले को मन्दे।१।
लोगा ! भरमि न भूलहु भाई।
खालिकु खलक खलक महि खालिकु पूरि रहिओ सर ठाई।१। रहाउ।
माटी एक अनेक भांति कर साजी साजनहारै।
न कछु पोच माटी के भांडे न कछु पोच कुंभारै।२।
सभ महि सच्चा एको सोई तिस का कीआ सभु कछु होई।
हुकमु पछानै सु एको जानै बंदा कहीए सोई।३।
अलहु अलखु न जाई लखिआ गुरि गुड़ दीना मीठा।
कहि कबीर मेरी शंका नासी सर्ब निरंजनु डीठा।४।३।'

# भक्त कबीर (१३९८–१४९५ ई०)

भक्ति आन्दोलन में जिन सन्तों ने अन्ध विश्वासों एव धामक रूढ़ियों की कटु आलोचना की, भक्ति में मानव मात्र के एक समान अधिकार का प्रबल शब्दों में समर्थन किया, उनमें भक्त कबीरदास जी अग्रगण्य तथा सबसे अधिक प्रसिद्ध हैं। ये सचमुच एक बड़ी धार्मिक क्रान्ति के जन्मदाता थे। जैसा प्रसिद्ध है, इनका जन्म काशी में हुआ था, और ये एक जुलाहे के पुत्र थे। कहा जाता है ये स्वामी रामानन्द जी के शिष्य बनना चाहते थे, परन्तु इन्हें यह आशंका थी कि कदाचित् हीन जाति में पैदा हुए मुझे वे अपना शिष्य बनाना स्वीकार न करें। यह सोच कर ये एक दिन सूर्योदय से पर्याप्त समय पूर्व उस मार्ग में जा लेटे जिससे स्वामी रामानन्द जी प्रतिदिन गंगा स्नान करने जाया करते थे। अँधेरे में रामानन्द जी के पैर को कबीरदास के शरीर की ठोकर लगी। 'राम ! राम !!' कहते हुए स्वामी जी ने कबीरदास को उठाया। इस प्रकार कबीरदास स्वामी रामानन्द जी के शिष्य हो गए। इसके पश्चात् कबीरदास भक्ति में इतने लीन हुए कि उन्होंने परमात्मा के साथ अभिन्नता प्राप्त कर ली :

'राम कबीरा एक भए हैं
कोइ न सकै पछानी।६।३।[रामकली।'

कबीरदास जी को न अकर्मण्यता प्रिय थी, न किसी गुफा में बैठ कर समाधि-जनित आनन्द की अनुभूति। उनका ध्यान मार्ग-भ्रष्ट जनता को नवीन विचारों का प्रकाश दिखा कर सत्य मार्ग पर लगाने की ओर था। उस काल में कर्मकाण्ड-प्रधान सम्प्रदाय, हिन्दू-मुस्लिम वैमनस्य, और पुरोहित वर्ग के मनमाने व्यवहार ने भारतीय लोक-समाज में अनेक घोर संकट उत्पन्न कर रखे थे। निर्भय और निःशंक कबीर ने सब का खंडन किया। उनके खंडन का खड्ग पंडित, क़ाज़ी, मुल्लां, योगी, साधु, सब पर एकसमान निर्मम-भाव से गिरा। उस समय मुस्लिम शासन था। मौलवियों से कबीरदास की सत्यवादिता न सही गई। उन्होंने बादशाह सिकन्दर लोधी के सम्मुख शिकायत करते हुए निवेदन किया कि यह आदमी मुसलमानी धर्म-ग्रन्थों की शिक्षाओं के विपरीत उपदेश दे दे कर लोगों को ईश्वरीय धर्म के मार्ग से भ्रष्ट करता है। बादशाह के आदेश से ये बन्दी बना लिए गए, और एक बार इन्हें गंगा नदी की बाढ़ में डुबाने का यत्न किया गया, तथा दूसरी बार मस्त हाथी के आगे फेंक कर मरवाने का। इन्होंने किसी अवस्था में अपना सत्य एवं धैर्य नहीं छोड़ा। सब परीक्षाओं में प्राप्त उत्तीर्णता ने इनको भक्ति लहर का नेता बना दिया।

अपने जीवन के लक्ष्य को प्रकट करते हुए इन्होंने स्पष्ट कहा है कि मैं पाखंडी सन्तों महन्तों पर चोट करने वाला हूँ, और दिन रात प्रभु का स्मरण मेरा कार्य है :--

'सन्ता मानउ दूता डानउ इहु कुटवारी मेरी।
दिवस रैन तेरे पाउ पलोसउ केस चवर करि फेरी।१॥[रामकली।'

कबीरदास जी की रचनाओं का संग्रह 'कबीर बीजक' के नाम से प्रसिद्ध है, उनकी गद्दी काशी में वर्तमान है, और इनका सम्प्रदाय 'कबीर पन्थ', भारत में दूर-दूर तक फैला हुआ है।

भक्ति लहर के पोषक भक्त कवियों में से किसी की वाणी परिमाण में कबीरदास जी की वाणी की समता को नहीं पहुंचती है। कबीरदास जी द्वारा रचित १७ रागों में विभक्त, ५४१ 'सब्द' तथा सलोक श्री गुरु ग्रन्थ साहिब में संगृहीत हैं। इनकी यही रचना सबसे अधिक प्रभावशाली मानी जाती है। कारण, श्री गुरु ग्रन्थ साहिब से अधिक प्राचीन, इनकी रचना का कोई हस्तलिखित ग्रन्थ आज तक प्रकाश में नहीं आया है।

## RAG PARBHATI

The Lord first created Light:
From the Lord's play all living creatures came,
And from the Divine Light the whole creation sprang.
Why then should we divide human creatures
Into the high and the low?
Brother, be not in error:
Out of the Creator the Creation comes:
Everywhere in the creation the Creator is:
The Lord's Spirit is all-pervading!
The Lord, the Maker, hath moulded one mass of clay
Into vessels of diverse shapes.
Free from taint are all the vessels of clay
Since free from taint is the Divine Potter.
The True One pervadeth all things
All things come to pass as the Lord ordaineth.
He who hath understood the Divine Will
Recognizeth only the One Reality.
And he alone is what man ought to be.
The Lord, being Unknowable, cannot be comprehended,
But the Guru hath given me
A sweet joy of His Presence.
Kabir Sayeth: My doubts have departed from me.
In all things I have recognized the Taintless One.

# KABIR
## (1398–1495)

Kabir was the most celebrated revolutionary saint of the *Bhakti* movement. He condemned social and religious abuses and emphasized the fundamental equality and fraternity of all mankind. Born in a weaver's family of Banaras, he joined the Bhakti fold under Swami Ramanand's influence. Thinking that being a low-caste he might not be considered fit to receive initiation, he lay prostrate one day, early in the morning, in the path which Ramanand used to follow while going to his bath. When the Swami's feet touched Kabir's body, he uttered the words 'Ram, Ram'. The saint affectionately lifted him and made him his disciple. Thereafter, Kabir got so deeply absorbed in meditation that he began to dwell habitually in the realms of the spirit.

Kabir has so blended with God
That none can distinguish him from his Lord

A staunch believer in the worth of constructive human endeavour, Kabir was opposed alike to ritualism and asceticism. He sought to enlighten the benighted humanity. In those days the Indian society was rife with communal dissensions. Undaunted by opposition, Kabir fought against all the vicious influences. He pulled up the *Pundits*, the *Kazis* and the *Mullas* and inveighed against the *Jogis* and *Sadhus*. This act enraged the Muslim *Mullanas* who had him arrested by complaining to the King Sikandar Lodi that Kabir had been preaching what ran counter to the Islamic canon. Once an attempt was made to drown him in the Ganges; and, on another occasion, he was thrown before a drunken elephant to

be crushed to death, nevertheless, Kabir remained unperturbed even in the face of this great calamity. Eventually, he became the leader of the Bhakti Movement. While expounding his life's aim, he declared that he was a worshipper of the godly and an enemy of the wicked and that it was his desire to spend all his time in communion with God:

The passion of his life was to enjoy a spell of unbroken intercourse with the Lord.

*'Kabir Panthis.'* or the followers of Kabir, with their headquarters at Kanshi, constitute an important sect. Their holy book *Kabir Bijak* is well known.

Kabir's contribution to the *Adi Granth*, comprising 541 different verses arranged under 17 different *ragas*, exceeds that of any other *bhakt*. And in the absence of any other reliable manuscript, it remains the most authentic and precious part of his work.

**ਗਉੜੀ ਰਾਗ**

ਬੇਗਮਪੁਰਾ ਸਹਰ ਕੋ ਨਾਉ । ਦੂਖੁ ਅੰਦੋਹੁ ਨਹੀ ਤਿਹਿ ਠਾਉ ।
ਨ ਤਸਵੀਸ ਖਿਰਾਜੁ ਨ ਮਾਲੁ । ਖਉਫੁ ਨ ਖ਼ਤਾ ਨ ਤਰਸੁ ਜਵਾਲੁ । ੧ ।
ਅਬ ਮੋਹਿ ਖੂਬ ਵਤਨ ਗਹ ਪਾਈ ।
ਊਹਾਂ ਖੈਰਿ ਸਦਾ ਮੇਰੇ ਭਾਈ । ੧ । ਰਹਾਉ ।
ਕਾਇਮੁ ਦਾਇਮੁ ਸਦਾ ਪਾਤਿਸਾਹੀ । ਦੋਮ ਨ ਸੇਮ ਏਕ ਸੋ ਆਹੀ ।
ਆਬਾਦਾਨੁ ਸਦਾ ਮਸਹੂਰ । ਊਹਾਂ ਗਨੀ ਬਸਹਿ ਮਾਮੂਰ । ੨ ।
ਤਿਉ ਤਿਉ ਸੈਲ ਕਰਹਿ ਜਿਉ ਭਾਵੈ । ਮਹਰਮ ਮਹਲ ਨ ਕੋ ਅਟਕਾਵੈ ।
ਕਹਿ ਰਵਿਦਾਸ ਖਲਾਸ ਚਮਾਰਾ । ਜੋ ਹਮ ਸਹਰੀ ਸੁ ਮੀਤੁ ਹਮਾਰਾ । ੩ । ੨ ।

# ਭਗਤ ਰਵਿਦਾਸ

ਭਗਤ ਰਵਿਦਾਸ ਕਬੀਰ ਵਾਂਗ ਕਾਂਸ਼ੀ ਦੇ ਰਹਿਣ ਵਾਲੇ ਸਨ ਤੇ ਚਮਾਰ ਜਾਤੀ ਵਿਚੋਂ ਸਨ । ਭਾਵੇਂ ਆਮ ਰਵਾਇਤ ਇਹ ਹੈ ਕਿ ਇਹ ਸੁਆਮੀ ਰਾਮਾਨੰਦ ਜੀ ਦੇ ਚੇਲੇ ਸਨ ਪਰੰਤੂ ਇਤਿਹਾਸਕ ਤੌਰ ਤੇ ਇਸ ਦੀ ਪੁਸ਼ਟੀ ਨਹੀਂ ਹੁੰਦੀ । ਭਗਤ ਰਵਿਦਾਸ ਜੀ ਨੇ ਛੋਟੀ ਜਾਤੀ ਵਿਚ ਪੈਦਾ ਹੋ ਕੇ ਭਗਤੀ ਤੇ ਜੀਵਨ-ਸਾਧਨਾ ਰਾਹੀਂ ਵੱਡੀ ਵਡਿਆਈ ਪਾਈ । ਇਹ ਵੀ ਆਪ ਦੀ ਹੀ ਖੂਬੀ ਹੈ ਉਨ੍ਹਾਂ ਆਪਣੇ ਜਾਤ ਦੇ ਛੋਟੇਪਣ ਨੂੰ ਕਦੀ ਛੁਪਾਇਆ ਨਹੀਂ ਸਗੋਂ ਜਾਤ ਅਭਿਮਾਨੀ ਪੰਡਤਾਂ ਸਾਹਮਣੇ ਨਿਝੱਕ ਹੋ ਕੇ ਇਹੋ ਆਖਿਆ ਕਿ ਮੈਂ ਪ੍ਰੇਮਾ-ਭਗਤੀ ਦੇ ਬਲ ਨਾਲ ਅਧਿਆਤਮਿਕ ਉੱਚਤਾ ਪ੍ਰਾਪਤ ਕੀਤੀ ਹੈ ਤੇ ਇਹ ਮੇਰੇ ਮਾਲਕ ਪਰਮੇਸ਼ਰ ਦੀ ਮਿਹਰਬਾਨੀ ਹੈ ।

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ ।
ਰਿਦੈ ਰਾਮ ਗੋਬਿੰਦ ਗੁਨ ਸਾਰੰ । ੧ । ਰਹਾਉ । (ਮਲਾਰ)

ਇਸੇ ਤਰ੍ਹਾਂ ਇਕ ਥਾਂ ਲਿਖਦੇ ਹਨ :

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ।
ਮੇਰਾ ਕਰਮ ਕੁਟਿਲਤਾ ਜਨਮ ਕੁਭਾਂਤੀ । ੧ ।
ਰਾਮ ਗੁਸਈਆ ਜੀਅ ਕੇ ਜੀਵਨਾ
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ । ੧ । ਰਹਾਉ ।

ਆਪ ਦੀ ਸ਼ਰਧਾ ਭਗਤੀ ਦਾ ਇਹ ਹਾਲ ਸੀ ਕਿ ਇਕ ਵਾਰ ਆਪ ਨੇ ਹਰਿਦਵਾਰ ਜਾਣ ਵਾਲੇ ਸਾਧੂਆਂ ਨੂੰ ਦਮੜੀ ਦਿਤੀ ਕਿ ਮੇਰੇ ਵਲੋਂ ਵੀ ਇਹ ਗੰਗਾ ਮਾਈ ਦੀ ਭੇਟਾ ਚੜ੍ਹਾ ਦੇਣਾ । ਕਹਿੰਦੇ ਹਨ, ਸਾਧੂਆਂ ਬ੍ਰਹਮਣਾਂ ਤਾਂ ਆਪਣੀ ਆਪਣੀ ਭੇਟਾ ਗੰਗਾ ਵਿਚ ਪ੍ਰਵਾਹ ਦਿਤੀ ਜਦ ਰਵਿਦਾਸ ਜੀ ਦੀ ਦਮੜੀ ਪੇਸ਼ ਕੀਤੀ ਗਈ ਤਾਂ ਗੰਗਾ ਮਾਤਾ ਨੇ ਇਹ ਭੇਟ ਹੱਥ ਕੱਢ ਕੇ ਪਰਵਾਨ ਕੀਤੀ । ਪਰਗਟ ਹੈ ਕਿ ਆਪ ਦੀ ਭਗਤੀ ਚੋਟੀ ਉਤੇ ਪਹੁੰਚੀ ਹੋਈ ਸੀ । ਇਸ ਕਰਕੇ ਆਪਣੇ ਸਮੇਂ ਰਵਿਦਾਸ ਜੀ ਦੀ ਬਹੁਤ ਮਾਨਤਾ ਹੋਈ । ਇਥੋਂ ਤਕ ਕਿ ਕਾਂਸ਼ੀ ਦੇ ਸਿਆਣੇ ਬ੍ਰਹਮਣ ਵੀ ਆਪ ਨੂੰ ਨਮਸ਼ਕਾਰਾਂ ਕਰਦੇ ਸਨ । ਇਹ ਵੀ ਰਵਾਇਤ ਹੈ ਕਿ ਮੇਵਾੜ ਦੀ ਰਾਣੀ ਝਾਲਾਂ ਆਪ ਦੀ ਸ਼ਰਧਾਲੂ ਸੀ । ਬਾਵਜੂਦ ਇਤਨੀ ਵਡਿਆਈ ਦੇ ਆਪ ਨੇ ਆਪਣਾ ਜੀਵਨ ਸਾਦਗੀ ਤੇ ਗਰੀਬੀ ਵਿਚ ਹੀ ਗੁਜ਼ਾਰਿਆ । ਕਹਿੰਦੇ ਹਨ,ਇਕ ਵਾਰ ਕੋਈ ਆਪ ਨੂੰ ਪਾਰਸ ਭੇਟਾ ਕਰ ਗਇਆ ਤੇ ਕਹਿ ਗਇਆ ਕਿ ਇਸ ਨਾਲ ਤੁਸੀਂ ਆਪਣਾ ਦਰਿੱਦਰ ਦੂਰ ਕਰ ਲੈਣਾ । ਰਵਿਦਾਸ ਜੀ ਨੇ ਉਸ ਨੂੰ ਕਹਿਆ ਕਿ ਇਹ ਉਪਰ ਰੱਖ ਦਿਓ । ਉਹ ਪਾਰਸ ਉਥੇ ਟਿਕਾ ਗਇਆ । ਜਦੋਂ ਕੁਝ ਮਹੀਨਿਆਂ ਬਾਦ ਪਰਤਿਆ ਤਾਂ ਉਸ ਨੇ ਫਿਰ ਉਹੋ ਹਾਲ ਦੇਖਿਆ ਤੇ ਭਗਤ ਜੀ ਨੂੰ ਪੁਛਿਆ ਕਿ ਤੁਸਾਂ ਪਾਰਸ ਤੋਂ ਲਾਭ ਨਹੀਂ ਉਠਾਇਆ ? ਆਪ ਨੇ ਕਹਿਆ, 'ਉਹ ਤਾਂ ਉਥੇ ਹੀ ਪਇਆ ਹੈ : ਸਾਡੇ ਲਈ ਤਾਂ ਪਰਮੇਸ਼ਰ ਦਾ ਨਾਮ ਸੀ ਪਾਰਸ ਹੈ । ਇਹੋ ਕਾਮਧੇਨ ਤੇ ਚਿੰਤਾਮਣੀ ਹੈ ।'

ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੇ ।
ਚਾਰਿ ਪਦਾਰਥ ਅਸਟ ਦਸਾ ਸਿਧਿ, ਨਵ ਨਿਧਿ ਕਰਤਲ ਤਾਕੇ । ੧ । (ਸੋਰਠਿ)

ਇਸ ਤਰ੍ਹਾ ਉਨ੍ਹਾਂ ਸਾਦਗੀ ਤੇ ਗਰੀਬੀ ਵਿਚ ਹੀ ਜ਼ਿੰਦਗੀ ਬਿਤਾਈ ਪਰ ਦੂਜੇ ਪਾਸੇ ਰੱਬੀ ਅਭੇਦਤਾ ਦਾ ਅਨੁਭਵ ਐਸਾ ਸੀ ਕਿ ਉਹ ਆਪੇ ਨੂੰ ਮਾਲਕ ਤੋਂ ਭਿੰਨ ਨਹੀਂ ਸੀ ਮੰਨਦੇ ਸਗੋਂ ਮਾਣ ਨਾਲ ਕਹਿੰਦੇ ਹਨ ਕਿ ਜੇ ਮੈਂ ਗੁਨਾਹ ਨਾ ਕਰਦਾ ਤਾਂ ਤੁਹਾਨੂੰ 'ਬਖਸ਼ਿੰਦ' ਕਿਸ ਨੇ ਆਖਣਾ ਸੀ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।
ਕਨਕ ਕਟਿਕ ਜਲ ਤਰੰਗ ਜੈਸਾ ।੧।
ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ !
ਪਤਿਤ ਪਾਵਨ ਨਾਮੁ ਕੈਸੇ ਹੁੰਤਾ ।੧। (ਸਿਰੀ ਰਾਗ)

ਇਸ ਫ਼ਖ਼ਰ ਨੂੰ, ਇਸ ਮਾਣ ਨੂੰ ਉਨ੍ਹਾਂ ਬਾਰ ਬਾਰ ਦੁਹਰਾਇਆ ਹੈ :

ਐਸੀ ਲਾਲ ਤੁਝ ਬਿਨੁ ਕਉਨ ਕਰੈ ।
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ।੧। ਰਹਾਉ ।
ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ।
ਨੀਚਹੁ ਊਚ ਕਰੇ ਮੇਰਾ ਗੋਬਿੰਦ ਕਾਹੂ ਤੇ ਨ ਡਰੈ ।੧। (ਮਾਰੂ)

ਹਿੰਦੀ ਸਾਹਿਤ ਵਾਲੇ ਰਵਿਦਾਸ ਨੂੰ 'ਰੈਦਾਸ' ਕਰਕੇ ਲਿਖਦੇ ਹਨ । 'ਰੈਦਾਸ ਜੀ ਕੀ ਵਾਣੀ' ਨਾਂ ਹੇਠ ਇਨ੍ਹਾਂ ਦੀ ਰਚਨਾ ਛਪੀ ਵੀ ਮਿਲਦੀ ਹੈ ; ਆਦਿ ਗੁਰੂ ਗ੍ਰੰਥ ਵਿਚ ਸੋਲ੍ਹਾਂ ਰਾਗਾਂ ਵਿਚ ਆਪ ਦੇ ੪੦ ਸ਼ਬਦ ਹਨ ।

## राग गउड़ी

"बैगमपुरा सहर को नाउ। दूखु अंदोहु, नही तिहि ठाउ।
नां तसवीस खिराजु न मालु। खउफु न ख़ता न तरसु ज़वालु।१।
अब मोहि खूब वतन गह पाई।
ऊहां खैरि सदा मेरे भाई।१। रहाउ।
काइमु दाइमु सदा पातिसाही। दोम न सेम एक सो आही।
आबादानु सदा मसहूर। ऊहां गनी बसहि मामूर।२।
तिउ तिउ सैल करहि जिउ भावै। महरम महल न को अटकावै।
कहि रविदास खलास चमारा। जो हम सहरी सु मीतु हमारा"।३।२।

# भक्त रविदास

कबीरदास जी के समान रविदास जी भी काशी के वासी थे। एक अनुश्रुति के अनुसार ये स्वामी रामानन्द जी के शिष्य थे, परन्तु इतिहास में इसका साक्ष्य प्राप्त नहीं होता है। भक्त रविदास जी ने तथा-कथित हीन जाति में जन्म लेकर भी नाम-साधना के बल से महद् यश प्राप्त किया। इनके चरित्र की यह भी एक विशेषता है कि इन्होंने अपनी हीन जाति को कभी नहीं छुपाया, प्रत्युत निर्भय होकर जात्याभिमानी पंडितों के समक्ष यही कहा कि मैंने प्रभु-प्रेम के बल से उच्चता प्राप्त की है, और इसमें मुख्य हेतु प्रभु का अनुग्रह है :

'नागर जनां मेरी जाति बिखिआत चंमारं।
रिदै राम गोबिंद गुन सारं।१। रहाउ।'

इसी स्वर में अन्यत्र कहते हैं :—

'मेरी संगति पोच सोच दिन,राती।
मेरा करमु कुटिलता जनमु कुभांती।१।
राम गुसईआ जीअ के जीवना।
मोहि न बिसारहु मै जनु तेरा।१। रहाउ।'

इनकी निश्छल और प्रगाढ़ श्रद्धा एवं भक्ति का कुछ अनुमान एक घटना से किया जा सकता है। कहा जाता है कि एक बार हरिद्वार को जाने वाले कुछ साधुओं को इन्होंने एक दमड़ी दे कर कहा कि मेरी ओर से यह गंगा माता को भेंट चढ़ा देना। हरिद्वार में उन साधुओं और ब्राह्मणों ने अपनी ओर से गंगा को जो भेंट चढ़ाई वह तो जल-धारा मे बह गई, परन्तु रविदास जी की ओर से भेंट चढ़ाई हुई दमड़ी को गंगा माता ने हाथ निकाल कर पकड़ लिया। अपनी ऐसी ही सत्य और अत्यन्त गहरी श्रद्धा भक्ति के कारण रविदास जी अपने जीवनकाल में ही परम लोकमान्य हो गए थे, यहां तक कि काशी के धुरन्धर पंडित भी इनको प्रणाम किया करते थे। एक अनुश्रुति के अनुसार मेवाड़ की झाला रानी के मन में भी इनके प्रति बड़ी श्रद्धा थी। इतनी प्रतिष्ठा प्राप्त करके भी इन्होंने अपने जीवन की अकिंचनता एवं सरलता में कोई अन्तर नहीं आने दिया। इनके जीवन से सम्बद्ध एक यह कथा प्रसिद्ध है कि एक बार किसी भक्त ने इन्हें पारस पत्थर भेंट देकर निवेदन किया कि आप इससे अपना दारिद्रय मिटा लें। इन्होंने, उस भक्त को एक कोने की ओर संकेत करते हुए, कहा कि इस पत्थर को वहां रख दो। उसने उसे वहां रख दिया और चला गया। कुछ मास के पश्चात् जब वह भक्त फिर रविदास जी की सेवा में उपस्थित हुआ और उसने उनकी वही दरिद्रावस्था देखी तो नम्रता से प्रश्न किया कि आपने क्या पारस पत्थर का प्रयोग नहीं किया? रविदास जी ने सहज शान्ति से उत्तर दिया वह तो वहीं पड़ा है। मेरे लिए तो भगवान् का नाम ही पारस, काम धेनु और चिन्तामणि है :—

'सुख सागर सुरतरू चिन्तामनि कामधेनु बसि जाके ।
चारि पदारथ असट दसा सिधि, नव निधि करतल ताके ?(सोरठि ।')

इस प्रकार, रविदास जी ने सरल और सादा जीवन ही व्यतीत किया, परन्तु इनकी परमेश्वर के साथ अभिन्नता की अनुभूति इतनी गहरी थी कि ये भगवान् और अपने मध्य भेद स्वीकार नहीं करते थे, और स्वाभिमान पूर्वक कहते थे कि यदि मैं पाप-कर्म न करता तो प्रभो ! आपको पतित-पावन कौन कहता :—

'तोही मोही मोही तोही अंतरु कैसा ।
कनक कटिक जल तरंग जैसा ।१।
जउपै हम न पाप करंता अहे अनंता !
पतित-पावनु नामु कैसे हुंता ।१।।(सिरी राग ।)

रविदास जी की इस प्रकार की उक्तियां अनेक हैं :—

'ऐसी लाल तुझ बिनु कउनु करै ।
गरीब निवाजु गुसईआ मेरा माथै छत्र धरै ।१। रहाउ ।
जाकी छोति जगत् कउ लागै ता पर तु हीं ढरै ।
नीचह ऊच करै मेरा गोबिंद काहू ते न डरै ।१।' मारू ।

हिन्दी साहित्य में रविदास जी का उल्लेख प्रायः 'रैदास' नाम से किया जाता है । इनकी रचना 'रैदास की वाणी' के नाम से मुद्रित रूप में प्राप्य है । श्री आदिगुरु ग्रन्थ साहिब में सोलह रागों में इनके चालीस 'सब्द' संकलित हैं ।

**RAVIDAS**

**RAG GAURI**

'Griefless' is the name of my town,
Where abide not either pain or care.
No anguish there of tax on goods,
Neither fear, nor error, nor dread, nor decline.
Oh! how wondrous is my fatherland,
where there is always Peace, and Calm, O Friend!
And there is not a second nor a third there, by my only Lord.
Populous as ever, its repute is eternal,
Yea, there abide only the Rich and the Content.
And there men go about as and where they wish.
They know the Mansion of their Lord, so no one preventeth (them).
Ravidas, a mere tanner, hath been emancipated in this land; and, he who's his fellow
citizen is also his friend.

# RAVI DAS

Like Kabir, Ravidas was also a resident of Kanshi and came from a cobbler's family. According to general belief, he was a follower of Swami Ramanand; but, there is no historical proof about it. In spite of his low caste, Ravidas rose to a position of great honour through a life of simplicity and piety. He never felt ashamed of his pedigree and faced fearlessly the *pandits*, who were proud of their high caste. He told them that spiritual greatness is achieved through a loving devotion to the Lord and the attainment of his grace. He boldly proclaims:

O people of the city, everyone knows
I am a cobbler by trade and tanner by caste.
One of the low-caste, and yet within my heart
I meditate upon God

Again, he says:

I am haunted day and night by the thought
Of my low birth, society and deeds
O God! the Lord of the Universe!
O Life of my life! Forget me not,
I am ever Thy Slave.

He was such a faithful *bhakt* that once he gave a farthing (*damri*) to some Sadhus, who were going to Hardwar, requesting them to offer it to *Ganga Mai* on his behalf. They say that when the Sadhus, after making their own offerings presented the *damri* sent by Ravidas to the holy Ganges, she stretched out her hands to receive it. That shows that Ravidas had realized the consummation of his spiritual life. He was greatly respected during his life-time, to the extent that even the veteran *pandits* of Kanshi bowed before him, Tradition has it that Queen Jhalan of Mewar became a follower of Ravidas. But despite close contacts with an affluent section of society, he chose to live austerely. They say that once some one offered him a *paras* (the philosopher's stone that turns cheaper metal into gold) and assured him that he could get any amount of wealth by making use of it. Ravidas asked him to place it in a corner. When he came to Ravidas again after some months, he found the saint still lurking in poverty. He asked the *bhakt* why he had not utilized the *paras*. Ravidas remarked that for him, 'God's Name alone was the *paras*, that was the 'Kamdhen' and 'Chintamani'.

He who is the Ocean of Peace, the Tree which yields all Fruits, the Wish fulfilling Jewel, the Master of kamadhenu,
In whose hands are the four life-objects, the eighteen extra-psychic powers and the nine treasures That Lord thou tellest not with thy tongue.

Because of his undying devotion he attained a state of unison with his Maker. He recognized no difference between himself and the Supreme Being. He proudly said:

Between Thee and me, between me and Thee,
How can there be likeness or difference?
Likeness or difference as between gold
And a bracelet made of it as between water
And the waves that move on its surface!
Were I not a sinner, O Eternal Lord!
How couldst Thou have the title of Redeemer of Sinners?

This idea finds recurrent expression in his hymns as the following passage would reveal:

O Love, who is it that can do this but Thou?
Yea, the poor are embellished only through Thee, O my Lord and Master, over whose Head waves the canopy (of His Grace)
He, whose touch 'defileth' others, on him too is Thy Mercy, O God:
Yea, Thou Makest the low great and mighty, and Fearest naught.

In Hindi literature, Ravidas is known as Raidas and his work is found under the title: *Raidas Ji Ki Bani*. Forty of his verses have been included in the *Guru Granth Sahib* under sixteen different *ragas*.

**ਰਾਗ ਧਨਾਸਰੀ**

ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ।
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ।੧।
ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ ।
ਨਾ ਕਛੁ ਆਇਬੋ ਨ ਕਛੁ ਜਾਇਬੋ ਰਾਮ ਕੀ ਦੁਹਾਈ ।੧।ਰਹਾਉ।
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ।
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ।੨।੩।

# ਭਗਤ ਪੀਪਾ

ਪੀਪਾ ਭਗਤ (ਜਨਮ 1426 ਈ:) ਨੂੰ ਰਵਾਇਤ ਸੁਆਮੀ ਰਾਮਾਨੰਦ ਦੇ ਚੇਲਿਆਂ ਵਿਚ ਗਿਣਦੀ ਹੈ ! ਮੇਵਾੜ ਦੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਹ ਰਾਣਾ ਕੁੰਭਾ ਦੇ ਸਮਕਾਲੀ ਗ਼ਗਰੌਨ ਗਢ ਦੇ ਚੌਹਾਨ ਰਾਜਾ ਸਨ । ਗਗਰੌਨ ਗਢ, ਕੋਟੇ ਤੋਂ 40-50 ਮੀਲ ਪੂਰਬ ਵਲ ਹੈ । ਜਨਰਲ ਕਨਿੰਘਮ ਨੇ ਇਨ੍ਹਾਂ ਨੂੰ ਜੈਤਪਾਲ ਦੀ ਚੌਥੀ ਪੀੜ੍ਹੀ ਵਿਚ ਹੋਏ ਦੱਸਿਆ ਹੈ ।

ਕਹਿੰਦੇ ਹਨ ਕਿ ਪੀਪਾ ਜੀ ਦੇਵੀ ਦੇ ਭਗਤ ਸਨ ਤੇ ਦੁਰਗਾ ਲਈ ਵਿਸ਼ੇਸ਼ ਸ਼ਰਧਾ ਰਖਦੇ ਸਨ । ਇਨ੍ਹਾਂ ਪਾਸ ਇਕ ਵੈਸ਼ਣਵ ਸਾਧੂ ਆਇਆ, ਉਸ ਦੀ ਸੰਗਤ ਸਦਕਾ ਇਹ ਵੈਸ਼ਣਵ ਭਗਤ ਬਣ ਗਏ । ਕੁਝ ਸਮੇਂ ਬਾਦ ਰਾਜ ਭਾਗ ਦਾ ਮੋਹ ਵੀ ਛੱਡ ਦਿਤਾ ਤੇ ਆਪ ਨੇ ਦੁਆਰਕਾ ਵਲ ਤੀਰਥ ਯਾਤਰਾ ਕੀਤੀ ਜਿਸ ਦੀ ਯਾਦਗਾਰ 'ਪੀਪਾ ਵਟ' ਪ੍ਰਸਿੱਧ ਅਮੱਠ ਹੈ । ਇਸੇ ਤਰ੍ਹਾਂ ਆਪ ਬਿੰਦ੍ਰਾਬਨ ਵੀ ਗਏ । ਪੀਪਾ ਜੀ ਸੰਬੰਧੀ ਹੋਰ ਬਹੁਤੀ ਜਾਣਕਾਰੀ ਨਹੀਂ ਮਿਲਦੀ । ਆਪ ਦਾ ਇਕੋ ਸ਼ਬਦ ਧਨਾਸਰੀ ਰਾਗ ਵਿਚ ਹੈ ਜੋ ਅਦ੍ਵੈਤ ਦੇ ਸਿਧਾਂਤ ਦੀ ਪੁਸ਼ਟੀ ਕਰਦਾ ਅਤੇ ਆਪੇ ਵਿਚ ਪਰਮ ਤੱਤ ਖੋਜਣ ਦੀ ਪਰੇਰਨਾ ਦਿੰਦਾ ਹੈ ।

## राग धनासरी

'कायउ देवा काइअउ देवल काइअउ जंगम जाती ।
काइअउ धूप दीप नईबेदा काइअउ पूजउ पाती ।१।
काइआ बहु खंड खोजते नवनिधि पाई ।
ना कछु आइबो ना कछु जाइबो राम की दुहाई ।१। रहाउ ।
जो ब्रह्मंडे सोई पिंडे जो खोजै सो पावै ।
पीपा प्रणवै परमु ततु है सतिगुरु होइ लखावै ।२।३।'

## भक्त पीपा

भक्त पीपा का जन्म ईसवीय सन् १४२६ में हुआ था । एक जनश्रुति के अनुसार ये स्वामी रामानन्द जी के शिष्य थे । मेवाड़ के इतिहास से ज्ञात होता है कि पीपा मेवाड़-पति महाराणा कुंभा के समकालवर्ती, गगरोनगढ़ के चौहान राजा थे । गगरोनगढ़ कोटे से चालीस मील पूर्व दिशा में स्थित है । जनरल कनिंघम् के अनुसार पीपा जी जैतपाल की चौथी पीढ़ी में हुए ।

एक दन्तकथा है कि पीपा जी दुर्गा देवी के परम भक्त थे । एक बार एक वैष्णव साधु इनके समीप आया । उसकी संगति से यह वैष्णव हो गए । कुछ काल के अनन्तर राज-पाट के मोह का त्याग करके ये द्वारका जी की यात्रा के लिए चले गए । उस यात्रा का स्मारक, 'पीपा वट' के नाम से प्रसिद्ध एक मठ विद्यमान है । इसी प्रकार, इन्होंने एक बार वृन्दावन की भी यात्रा की । इनके जीवन के विषय में अधिक पता नहीं लगता । इनका एक हीं सब्द धनसारी राग में, श्री गुरु ग्रन्थ साहिब में संनिविष्ट है । इस 'सब्द' से 'जो ब्रहनडे सोई पिंडे' सिद्धान्त की पुष्टि होती है, तथा आत्मा के अन्दर ही परमात्मा को खोजने की प्रेरणा प्राप्त होती है ।

### RAG DHANASARI

In the body, God is present.
The body is His temple.
In the body is the place of pilgrimage
Of which I am the pilgrim.
In the body are the incense and candles,
In the body is the holy offering,
In the body the oblation.
After searching in many regions
It is only in the body
I have found the nine treasures.
For me there is no going away,
For me there is no coming back
Since I have appealed to God.
He who pervades the universe
Also dwells in the body:
He who seeks shall find Him there.
Saith Pipa: God is the primal Being.
The True Guru shall reveal Him.

# PIPA

Pipa *bhakt* (b. 1426 A.D.) was one of the followers of Swami Ramanand. According to the history of Mewar, he was a contemporary of Rana Kumbha, the Chauhan Raja of Gaghongarh, a city about 50 miles to the east of Kotah. Cunningham says that be belonged to the fourth generation of Jaipal.

It is said that Pipa was a devout worshipper of the Goddess Durga. Under the impact of a veteran Sadhu, he became a Vaishnava *bhakt*. Consequently, he abdicated and went on a pilgrimage to Dwarka. The well-known *Pipa Math*, which is named after him, commemorates his visit to the holy city. Pipa also went to Brindaban. There are serious gaps in his biography. The only hymn by Pipa included in the holy *Granth* under *Dhanasari Rag* advocates the search of *Param tatva* (Supreme Being) within oneself:

**ਰਾਗ ਧਨਾਸਰੀ**

ਧੂਪ ਦੀਪ ਘ੍ਰਿਤ ਸਾਜਿ ਆਰਤੀ ।
ਵਾਰਨੈ ਜਾਉ ਕਮਲਾਪਤੀ । ੧ ।
ਮੰਗਲਾ ਹਰਿ ਮੰਗਲਾ ।
ਨਿਤ ਮੰਗਲੁ ਰਾਜਾ ਰਾਮ ਰਾਇ ਕੋ । ੧ । ਰਹਾਉ ।
ਊਤਮੁ ਦੀਅਰਾ ਨਿਰਮਲ ਬਾਤੀ ।
ਤੂੰ ਹੀ ਨਿਰੰਜਨੁ ਕਮਲਾਪਾਤੀ । ੨ ।
ਰਾਮਾ ਭਗਤਿ ਰਾਮਾਨੰਦੁ ਜਾਨੈ ।
ਪੂਰਨ ਪਰਮਾਨੰਦੁ ਬਖਾਨੈ । ੩ ।
ਮਦਨ ਮੂਰਤਿ ਭੈ ਤਾਰਿ ਗੋਬਿੰਦੇ ।
ਸੈਣੁ ਭਣੈ ਭਜੁ ਪਰਮਾਨੰਦੇ । ੪ । ੧ ।

# ਭਗਤ ਸੈਣ

(1390-1440)

ਸੈਣ ਭਗਤ ਸਬੰਧੀ ਦੋ ਰਵਾਇਤਾਂ ਹਨ । ਪਹਿਲੀ ਇਹ ਕਿ ਇਹ ਬਿਦਰ ਦੇ ਰਾਜਾ ਦੀ ਨੌਕਰੀ ਵਿਚ ਸਨ ਤੇ ਸੰਤ ਗਿਆਨੇਸ਼੍ਵਰ ਦੇ ਸ਼ਰਧਾਲੂ ਸੇਵਕ ਸਨ । ਦੂਸਰੀ ਰਵਾਇਤ ਵਧੇਰੇ ਪ੍ਰਚਲਿਤ ਇਹ ਹੈ ਕਿ ਸੈਣ ਭਗਤ ਬਾਂਧਵਗੜ੍ਹ ਦੇ ਰਾਜਾ, ਰਾਜਾ ਰਾਮ ਦੀ ਸੇਵਾ ਵਿਚ ਰਿਹਾ ਕਰਦੇ ਸਨ ਅਤੇ ਜਾਤ ਦੇ ਨਾਈ ਸਨ । ਇਨ੍ਹਾਂ ਦਾ ਕੰਮ ਰਾਜੇ ਦੀ ਮੁੱਠੀ-ਚਾਪੀ ਕਰਨਾ ਸੀ । ਭਾਈ ਗੁਰਦਾਸ ਜੀ ਦੇ ਸੰਕੇਤ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਆਪ ਗੋਸਾਈਂ ਰਾਮਾਨੰਦ ਦੇ ਚੇਲੇ ਸਨ ।

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ ।
ਪ੍ਰੇਮ ਭਗਤਿ ਰਾਤੀਂ ਕਰੇ ਭਲਕੇ ਰਾਜ ਦੁਆਰੈ ਜਾਈ ।

ਇਕ ਗੱਲ ਨਿਸਚਤ ਹੈ ਕਿ ਇਹ, ਭਗਤ ਰਵਿਦਾਸ ਜੀ ਤੋਂ ਕਾਫੀ ਅਰਸਾ ਪਹਿਲਾਂ ਹੋਏ ਕਿਉਂਕਿ ਰਵਿਦਾਸ ਜੀ ਨੇ ਇਨ੍ਹਾਂ ਦਾ ਨਾਮ ਪ੍ਰਸਿੱਧ ਭਗਤਾਂ ਵਿਚ ਗਿਣਿਆ ਹੈ :

ਨਾਮਦੇਵ, ਕਬੀਰ, ਤਿਲੋਚਨ, ਸਧਨਾ, ਸੈਨੁ ਤਰੈ ।
ਕਹਿ ਰਵਿਦਾਸ ਸੁਨਹੁ ਭਾਈ ਸੰਤਹੁ ਹਰਿ ਜੀਉ ਤੇ ਸਭੈ ਸਰੈ । ੨ । ੧ । (ਮਾਰੂ)

ਗੁਰੂ ਅਰਜਨ ਸਾਹਿਬ ਨੇ ਲਿਖਿਆ ਹੈ :—

ਜੈ ਦੇਵ ਤਿਆਗਿਓ ਅਹੰਮੇਵ ।
ਨਾਈ ਉਧਰਿਓ ਸੈਨੁ ਸੇਵ । ' (ਬਸੰਤ)

ਸੋ ਸੈਣ ਜੀ ਭਗਤੀ ਵਿਚ ਇਤਨੇ ਲਿਵਲੀਨ ਹੋਏ ਕਿ ਉਹ ਸਦਾ ਸਾਧੂਆਂ ਦੀ ਸੰਗਤ ਵਿਚ ਲਗੇ ਰਹਿੰਦੇ । ਇਕ ਵਾਰ ਕਾਫੀ ਸਾਧੂ ਆ ਗਏ ਤੇ ਸਾਰੀ ਰਾਤ ਪ੍ਰਭੂ ਕੀਰਤਨ ਹੁੰਦਾ ਰਹਿਆ ਜਿਸ ਕਰਕੇ ਉਹ ਰਾਜੇ ਦੀ ਸੇਵਾ ਲਈ ਵੀ ਹਾਜ਼ਰ ਨਾ ਹੋ ਸਕੇ ਜੋ ਕਿ ਉਨ੍ਹਾਂ ਦਾ ਰੋਜ਼ਾਨਾ ਕੰਮ ਸੀ । ਜਦੋਂ ਦੂਜੇ ਦਿਨ ਉਹ ਰਾਜੇ ਪਾਸ ਗਏ ਤਾਂ ਜਾ ਕੇ ਸਭ ਤੋਂ ਪਹਿਲਾਂ ਮਾਫੀ ਮੰਗੀ ਕਿ ਮੈਂ ਕੱਲ ਹਾਜ਼ਰ ਨਹੀਂ ਹੋ ਸਕਿਆ । ਪਰੰਤੂ ਰਾਜੇ ਨੇ ਕਹਿਆ ਕਿ ਤੁਸੀਂ ਤਾਂ ਰਾਤ ਮੇਰੀ ਮੁੱਠੀ-ਚਾਪੀ ਕਰਦੇ ਰਹੇ ਹੋ, ਮੈਂ ਕਿਵੇਂ ਮੰਨਾਂ ਕਿ ਤੁਸੀਂ ਨਹੀਂ ਆਏ, ਇਹ ਗੱਲ ਸੁਣ ਕੇ ਸੈਣ ਨੂੰ ਹੈਰਾਨੀ ਹੋਈ ਤੇ ਰਾਜੇ ਨੇ ਇਹ ਅਨੁਭਵ ਕੀਤਾ ਕਿ ਸੈਣ ਦੀ ਭਗਤੀ ਇਤਨੀ ਉਚੀ ਹੈ ਕਿ ਉਸ ਦੀ ਪੈਜ ਰੱਖਣ ਲਈ ਭਗਵਾਨ ਨੇ ਆਪ ਪ੍ਰਬੰਧ ਕੀਤਾ ਹੈ । ਅਜੇਹੀ ਗੱਲ ਵੇਖ ਕੇ ਰਾਜੇ ਦਾ ਸਾਰਾ ਪਰਿਵਾਰ ਹੀ ਸੈਣ ਜੀ ਦਾ ਸ਼ਰਧਾਲੂ ਹੋ ਗਇਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਆਪ ਦਾ ਇਕੋ ਇਕ ਸ਼ਬਦ ਹੈ ਜਿਸ ਵਿਚ ਪ੍ਰਭੂ ਦੀ ਆਰਤੀ ਉਤਾਰੀ ਗਈ ਹੈ ।

## राग धनासरी

'धूप दीप घृत साजि आरती
वारने जाउ कमलापती ।१।
मंगला हरि मंगला ।
नित मंगलु राजा राम राइ को ।१। रहाउ ।
ऊत्तमु दीअरा निरमल बाती
तुंही निरंजनु कमलापाती ।२।
राम भगति रामानंदु जानै ।
पूरन परमानंदु बखानै ।
मदन मूरति भै तारि गोबिंदे ।
सैगु भणै भजु परमानंदे ।३।२।

## भक्त सैण (१३९०–१४४० ई०)

भक्त सैण जी के जीवन-वृत्त के विषय में दो अनुश्रुतियां हैं। एक के अनुसार ये विदर के राजा के चाकर थे, तथा साथ ही सन्त ज्ञानेश्वर के बड़े भक्त। अधिक प्रसिद्ध दूसरी अनुश्रुति है, कि ये जाति के नाई थे, और बान्धवगढ़ नरेश राजाराम के सेवक थे। महाराजा के चरण दबाना तथा ऐसी ही कोई अन्य सेवा करना इनका काम था। भाई गुरदास जी के संकेत से यह भी अनुमान होता है कि ये गोस्वामी रामानन्द जी के शिष्य थे :––

'सुणि प्रताप कबीर दा दूजा सिख होआ सैण नाई।
प्रेम भगति राती करै भलके राजदुआरे जाई।'

भक्त रविदास जी ने भक्त सैण जी का उल्लेख प्रसिद्ध भक्तों के किया है। अतः अनुमान है कि ये रविदास जी से पर्याप्त पूर्व वर्त्तमान रहे होंगे :––

'नामदेव, कबीर, तिलोचन, सधना, सैनु, तरै।
कहि रविदासु सुनहु भाई संतहु, हरि जीउ ते सभै सरै।२॥१।' (मारू)

श्री गुरु अर्जनदेव जी ने लिखा है :––

'जै देव तिआगिओ अहंमेव।
नाई उघरिओ सैनु सेव।' (बसंत ५)।

सैण जी भक्ति-भाव में इतने लीन रहते थे कि सदा साधु-सन्तों की सेवा में लगे रहते थे। एक बार बहुत से साधु आ गए, और रात्रि-भर कीर्तन होता रहा। उस कीर्तन में तथा साधुओं की सेवा मे उपस्थित रहने के कारण सैण जी प्रतिदिन की राज-सेवा के लिए न जा सके। अगले दिन सैण जी राज-सेवा में उपस्थित हुए तो विगत दिन अनुपस्थित रहने के लिए क्षमा-याचना करने लगे। राजा ने कहा, 'नहीं; तुम तो कल आए थे और मेरे पैर दबा कर गए थे।' यह सुन कर सैण जी को आश्चर्य हुआ, और सैण जी के समान ही राजा राजाराम के मन में भी यही विचार उत्पन्न हुआ कि कल स्वयं भगवान् अपने भक्त के मान की रक्षा के हेतु सेवक का कार्य करते रहे। इस विश्वास ने राजाराम तथा उसके समस्त परिवार को सैण जी का श्रद्धालु बना दिया।

श्री गुरु ग्रन्थ साहिब में सैण जी का केवल एक 'सब्द', धनासरी राग में, दिया गया है। इस 'सब्द' में भगवान् की आरती की गई है।

## RAG DHANASARI

He who is worshipped with offerings
Of incense, lamps, and clarified butter,
To Him I am a sacrifice!
Hail, unto the Lord, all Hail!
Hail ever to the all-pervading Lord!
The choicest lamp and the purest wick
Art thou alone, O Lord of Splendours!
It is Thy saints who know divine bliss,
They speak of Thee as the all-pervading Primal Joy.
O God, whose beauty fascinateth me,
Waft me safely over the sea of terror.
Sain sayeth: Worship the Supreme Joy!

# SAIN
## (1390–1440)

There are two varying accounts of Bhakt Sain's life. Some people hold that he was an employee of the ruler of Bidar and a faithful devotee of Saint Gyaneshwàr. But according to the popular tradition, he was a barber by caste who served as a personal attendant under Raja Ram, the ruler of Bandhawgadh. Bhai Gurdas, who regards him as a follower of Gosai Ramanand, says that under Kabir's moral influence, sain, the barber, became a *bhakt*. His nights were consecrated to a loving adoration of the Lord while the days were devoted to the humdrum duties at the king's *durbar*. That he was a forerunner of Ravidas is amply borne out by the fact that the latter had classed him with the great *bhakts*:

With Thy Grace, O Lord! were redeemed
Namdeva, Kabir and Trilochan
As were Sadhna and Sain.

Guru Arjan writes:

Jaidev has abandoned ego and Sain, the barber, has been redeemed by serving the Lord selflessly.

Deeply interested in *bhakti*, as he was, Sain was always to be found in the company of holy men. Once a number of Sadhus gathered together and went on reciting divine *kirtan* throughout the night, thus, preventing Sain from attending to his work. Next morning when he went to the Raja, the first thing he did was to apologize for his absence from duty. The Raja, however, who visibly looked pleased with him, remarked that he had done his job exceedingly well, and, thus would not believe that he had absented himself from his duty. Sain was overwhelmed with gratitude. The Raja realized that he had reached such an elevated stage in his *bhakti* that God had sent someone else in place of his *bhakt* to attend to his duties. Thus the Raja and his entire family became the devotees of Sain.

Only one hymn of *bhakt* Sain is incorporated in the holy Granth under *Dhanasari Rag*.

**ਰਾਗ ਆਸਾ**

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ
ਬਿਬਹਿ ਨ ਜਾਨਸਿ ਕੋਈ ।
ਜੇ ਧਾਵਹਿ ਬ੍ਰਹਮੰਡ ਖੰਡ ਕਉ
ਕਰਤਾ ਕਰੈ ਸੁ ਹੋਈ । ੧ । ਰਹਾਉ ।
ਜਨਨੀ ਕੇਰੇ ਉਦਰ ਉਦਕ ਮਹਿ
ਪਿੰਡੁ ਕੀਆ ਦਸ ਦੁਆਰਾ ।
ਦੇਇ ਅਹਾਰੁ ਅਗਨਿ ਮਹਿ ਰਾਖੈ
ਐਸਾ ਖਸਮੁ ਹਮਾਰਾ । ੧ ।
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ
ਪੰਖ ਖੀਰੁ ਤਿਨ ਨਾਹੀ ।
ਪੂਰਨ ਪਰਮਾਨੰਦ ਮਨੋਹਰ
ਸਮਝਿ ਦੇਖੁ ਮਨ ਨਾਹੀ । ੨ ।
ਪਾਖਣਿ ਕੀਟੁ ਗੁਪਤੁ ਹੋਇ ਰਹਤਾ
ਤਾਚੋ ਮਾਰਗੁ ਨਾਹੀ ।
ਕਹੈ ਧੰਨਾ ਪੂਰਨ ਤਾਹੂ ਕੋ
ਮਤ ਰੇ ਜੀਅ ਡਰਾਹੀ । ੩ । ੩ ।

# ਭਗਤ ਧੰਨਾ

ਗੁਰੂ ਅਰਜਨ ਸਾਹਿਬ ਨੇ ਇਕ ਸ਼ਬਦ ਵਿਚ ਧੰਨੇ ਦੇ ਜੀਵਨ-ਵਿਕਾਸ ਦੀ ਵਿਆਖਿਆ ਕਰਦਿਆਂ ਸਾਫ ਲਿਖਿਆ ਹੈ ਕਿ ਛੋਟੀਆਂ ਜਾਤਾਂ ਵਿਚੋਂ ਉਠਣ ਵਾਲੇ ਭਗਤਾਂ ਦੇ ਉਤਸ਼ਾਹ-ਪੂਰਨ ਜੀਵਨ ਦੀ ਕਹਾਣੀ ਸੁਣ ਕੇ ਧੰਨੇ ਨੂੰ ਵੀ ਸ਼ੌਕ ਜਾਗਿਆ ਤੇ ਉਸ ਨੇ ਆਪਣੇ ਸਿਦਕ ਸਦਕੇ ਭਗਵਾਨ ਦੇ ਦਰਸ਼ਨ ਪਾਏ ।

ਧੰਨਾ ਭਗਤ ਰਾਜਸਥਾਨ ਵਿਚ ਟਾਂਕ ਦੇ ਇਲਾਕੇ ਧੁਆਨ ਨਗਰ ਦੇ ਜੰਮਪਲ ਜੱਟ ਜ਼ਿਮੀਦਾਰ ਸਨ। ਮੈਕਾਲਿਫ ਨੇ ਆਪ ਦਾ ਜਨਮ ਸਾਲ 1415 ਈ. ਦਸਿਆ ਹੈ। ਇਹ ਬਚਪਨ ਤੋਂ ਹੀ ਸਿੱਧੇ-ਸਾਦੇ ਤੇ ਸਿਦਕੀ ਸੁਭਾ ਦੇ ਸਨ। ਰਾਤ ਦਿਨ ਆਪਣੀ ਕਿਰਤ ਵਿਚ ਜੁੱਟੇ ਰਹਿੰਦੇ ਤੇ ਸਦਾ ਪਰਮੇਸ਼ਰ ਉਤੇ ਡੋਰੀ ਰਖਦੇ।

ਰਵਾਇਤ ਹੈ ਕਿ ਆਪ ਦਾ ਗੁਆਂਢੀ ਬ੍ਰਹਮਣ ਨਿਤ ਠਾਕੁਰਾਂ ਦੀ ਪੂਜਾ ਕਰਿਆ ਕਰਦਾ ਸੀ। ਉਸ ਨੂੰ ਵੇਖ ਕੇ ਧੰਨੇ ਦੇ ਸਿਧੇ ਸਾਦੇ ਮਨ ਵਿਚ ਖਿਆਲ ਆਇਆ ਕਿ ਮੈਂ ਵੀ ਇਸ ਤਰ੍ਹਾਂ ਰੋਜ਼ ਕਰਿਆ ਕਰਾਂ ਤਾਂ ਚੰਗਾ ਹੈ। ਇਹ ਸੋਚ ਕੇ ਉਸ ਨੇ ਪੰਡਿਤ ਜੀ ਨੂੰ ਕਹਿਆ ਕਿ ਮੈਨੂੰ ਵੀ ਇਕ ਠਾਕੁਰ ਲਇਆ ਦਿਓ ਤਾਂ ਕਿ ਮੈਂ ਉਸ ਦੀ ਪੂਜਾ ਉਪਾਸ਼ਨਾ ਕਰ ਸਕਾਂ। ਪੰਡਿਤ ਜੀ ਨੇ ਜਵਾਬ ਦਿਤਾ ਕਿ ਇਹ ਬੜਾ ਔਖਾ ਕੰਮ ਹੈ,ਇਸ ਦੇ ਲਈ ਇਸ਼ਨਾਨ ਕਰਨਾ,ਸਵੱਛ ਬਸਤਰ ਪਹਿਨ ਕੇ ਧੂਪ ਦੀਪ ਕਰਨੀ ਤੇ ਹੋਰ ਕਈ ਪੂਜਾ ਪਾਠ ਕਰਨੇ ਪੈਂਦੇ ਹਨ, ਤੇਰੇ ਵਰਗੇ ਅਨਪੜ੍ਹ ਤੇ ਮਿਟੀ ਘੱਟੇ ਵਿਚ ਲਿਬੜੇ ਆਦਮੀ ਲਈ ਇਹ ਸੰਭਵ ਨਹੀਂ : ਇਹ ਜਵਾਬ ਧੰਨੇ ਦੀ ਤਸੱਲੀ ਨਾ ਕਰਾ ਸਕਿਆ। ਉਸ ਨੇ ਬਾਰ ਬਾਰ ਜ਼ੋਰ ਦਿਤਾ ਕਿ ਇਕ ਮੈਨੂੰ ਵੀ ਠਾਕੁਰ ਲਿਆ ਕੇ ਦਿਤਾ ਜਾਵੇ ਤਾਂ ਕਿ ਮੈਂ ਉਸਦੀ ਪੂਜਾ ਕਰਾਂ ਤੇ ਉਸ ਨੂੰ ਦੁਧ ਪਿਆਵਾਂ। ਅਖੀਰ ਬੇਵੱਸ ਹੋ ਕੇ ਪੰਡਿਤ ਜੀ ਨੇ ਧੰਨੇ ਨੂੰ ਇਕ ਪੱਥਰ ਲਿਆ ਕੇ ਦਿਤਾ ਤੇ ਕਿਹਾ ਕਿ ਇਹੋ ਤੇਰਾ ਠਾਕੁਰ ਹੈ, ਇਸ ਦੀ ਪੂਜਾ ਕਰ ਤੇ ਇਸ ਨੂੰ ਪ੍ਰਸੰਨ ਕਰ। ਸਿਦਕੀ ਧੰਨੇ ਨੇ ਉਸੇ ਨੂੰ ਪਰਵਾਨ ਕਰ ਲਇਆ। ਅੰਤ ਉਸ ਦੱਸੀ ਹੋਈ ਵਿਧੀ ਅਨੁਸਾਰ ਇਸ਼ਨਾਨ ਕੀਤਾ, ਸਵੱਛ ਬਸਤਰ ਪਹਿਨੇ, ਸਾਗ ਰੋਟੀ ਠਾਕੁਰ ਦੇ ਸਾਹਮਣੇ ਰੱਖ ਦਿਤੀ। ਧੰਨਾ ਸੱਚੇ ਦਿਲੋਂ ਬਾਰ ਬਾਰ ਬੇਨਤੀ ਕਰਨ ਲਗਾ ਕਿ ਮਹਾਰਾਜ! ਮੇਰਾ ਭੋਜਨ ਪਰਵਾਨ ਕਰੋ, ਜੇ ਤੁਸੀਂ ਨਹੀਂ ਖਾਵੋਗੇ ਤਾਂ ਮੈਂ ਵੀ ਅਜ ਕੁਝ ਨਹੀਂ ਖਾਵਾਂ ਪੀਵਾਂਗਾ। ਕਹਿੰਦੇ ਹਨ, ਧੰਨੇ ਦੀ ਸਿਦਕ ਤੇ ਸ਼ਰਧਾ-ਭਰੀ ਜੋਦੜੀ ਪਰਵਾਨ

ਹੋਈ ਤੇ ਪੱਥਰ ਵਿਚੋਂ ਪਰਗਟ ਹੋ ਕੇ ਭਗਵਾਨ ਨੇ ਭਗਤ ਦਾ ਭੋਜਨ ਖਾਧਾ । ਇਸ ਗੱਲ ਦੀ ਸਾਰੇ ਪਾਸੇ ਚਰਚਾ ਹੋਈ ਤੇ ਉਹ ਪੰਡਿਤ ਵੀ ਹੈਰਾਨ ਹੋਇਆ ਧੰਨੇ ਪਾਸ ਆਇਆ ਕਿ ਮੈਨੂੰ ਵੀ ਦਰਸ਼ਨ ਕਰਾ, ਮੈਂ ਤਾਂ ਕਈ ਵਰ੍ਹਿਆਂ ਤੋਂ ਪੂਜਾ ਉਪਾਸ਼ਨਾ ਕਰ ਰਹਿਆ ਹਾਂ ਪਰ ਇਸ ਭਗਵਾਨ ਦੇ ਪ੍ਰਤੱਖ ਦਰਸ਼ਨ ਨਹੀਂ ਹੋਏ। ਧੰਨਾ ਭਗਤ ਜੀ ਨੇ ਉਸ ਨੂੰ ਕਰਮ ਕਾਂਡ ਤਜ ਕੇ ਪ੍ਰੇਮਾ ਭਗਤੀ ਵਿਚ ਲਗ ਜਾਣ ਦਾ ਉਪਦੇਸ਼ ਦਿਤਾ ।

ਧੰਨੇ ਦੀ ਸਾਦਗੀ, ਨਿਸ਼ਕਾਮਤਾ, ਦਿਲ ਦੀ ਪਵਿੱਤਰਤਾ ਤੇ ਦਲੇਰੀ ਉਨ੍ਹਾਂ ਭਜਨਾਂ ਜਾਂ ਗੀਤਾਂ ਤੋਂ ਜ਼ਾਹਰ ਹੈ ਜਿਨ੍ਹਾਂ ਵਿਚ ਉਨ੍ਹਾਂ ਬਿਨਾਂ ਕਿਸੇ ਸੰਕੋਚ ਦੇ ਆਪਣੀਆਂ ਪਰਮਾਰਥਕ ਲੋੜਾਂ ਤੋਂ ਇਲਾਵਾ ਸੰਸਾਰੀ ਮੰਗਾਂ ਦੁਹਰਾਈਆਂ ਹਨ ਤੇ ਆਪਣੇ ਪ੍ਰਭੂ ਦਾ 'ਆਰਤੀ' ਦੀ ਥਾਂ 'ਆਰਤਾ' ਉਤਾਰਿਆ ਹੈ ।

ਗੋਪਾਲ ਤੇਰਾ ਆਰਤਾ ।
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ । ੧ । ਰਹਾਉ ।
ਦਾਲਿ ਸੀਧਾ ਮਾਗਉ ਘੀਉ । ਹਮਰਾ ਖੁਸ਼ੀ ਕਰੈ ਨਿਤ ਜੀਉ ।
ਪਨੀਆ ਛਾਦਨੁ ਨੀਕਾ । ਅਨਾਜੁ ਮਗਉ ਸਤ ਸੀ ਕਾ ।
ਗਊ ਭੈਸ ਮਗਉ ਲਾਵੇਰੀ । ਇਕ ਤਾਜਨਿ ਤੁਰੀ ਚੰਗੇਰੀ ।
ਘਰ ਕੀ ਗੀਹਨਿ ਚੰਗੀ । ਜਨੁ ਧੰਨਾ ਲੇਵੈ ਮੰਗੀ । (ਧਨਾਸਰੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧੰਨੇ ਭਗਤ ਦੇ ਆਸਾ ਤੇ ਧਨਾਸਰੀ ਰਾਗ ਵਿਚ ਤਿੰਨ ਸ਼ਬਦ ਹਨ ।

## राग आसा

'रे चित चेतसि की न दयाल दमोदर बिबहि न जानसि कोई ।
जे धावहि ब्रहमंड खंड कउ करता करै सु होई ।१। रहाउ ।
जननी केरे उदर उदकु महि पिंडु कीआ दस दुआरा ।
देइ अहारू अगनि महि राखै ऐसा खसमु हमारा ।१।
कुंमी जल माहि तन तिसु बाहरि पंख खीर तिन नाही ।
पूरन परमानन्द मनोहर समझि देखु मन माही ।२।
पाखणि कीटु गुप्त होइ रहता ता चो मारग नाही ।
कहै धन्ना पूरन ताहू को मत रे जीअ डरांही ।३।३।'

## भक्त धन्ना

भक्त धन्ना जाति के जाट थे, और राजस्थान में, टोंक के इलाके में, धुआन नगर के निवासी थे । मैकालिफ़ के अनुसार इनका जन्म ईसवीय सन् १४१५ में हुआ था । ये बाल अवस्था से ही सरल-स्वभाव पुरुष थे, दिन रात अपने धन्धे में जुटे रहते थे, और भगवान् के अनुग्रह में अटल विश्वास रखते थे ।

एक अनुश्रुति है कि इनका पड़ोसी ब्राह्मण प्रतिदिन ठाकुरों की पूजा किया करता था । उसकी देखा-देखी धन्ना के मन में विचार उत्पन्न हुआ कि यदि मैं भी प्रतिदिन भगवान् की पूजा करूं तो अच्छा है । यह सोचकर धन्ना ने पड़ोसी ब्राह्मण से कहा कि यदि आप मुझे भी एक ठाकुर ला दें तो मैं भी प्रतिदिन उनकी पूजा किया करूंगा । ब्राह्मण ने धन्ना को समझाते हुए कहा कि यह महाकठिन कार्य है । इस कार्य के लिए प्रतिदिन स्नान करना पड़ता है, स्वच्छ वस्त्र धारण करने पड़ते हैं, तथा और भी ऐसे ही कई कार्य करने होते हैं । यह कार्य प्रतिदिन मिट्टी के काम में लगे रहने वाले तुम जैसे निरक्षर पुरुष के सामर्थ्य से बाहर है । परन्तु धन्ना ने अपना आग्रह नहीं छोड़ा । विवश हो पंडित जी ने एक पत्थर ला कर धन्ना को दे दिया । सरल-स्वभाव धन्ना ने उस पत्थर को ही शालिग्राम समझ कर ले लिया । ठाकुर जी की पूजा के लिए पंडित जी की बतलाई विधि को पूर्ण करने के लिए अब धन्ना ने स्नान किया, स्वच्छ वस्त्र धारण किए और 'साग' के साथ 'रोट' लेकर भगवान् को भोग लगाने लगा । उस भोग को ठाकुर जी के सम्मुख रख कर सविनय कहने सगा, 'महाराज ! मेरा रूखा-सूखा भोग स्वीकार करो ।' भगवान् को अपना भोजन न खाते देख कर उसने कहा, 'यदि आप मेरा भोजन नहीं खाएंगे तो मैं भी अनशन रखूंगा ।' अन्त में अपने सरल-स्वभाव सच्चे भक्त की भावना से प्रसन्न होकर, पत्थर में से निकल कर, भगवान् ने धन्ना का परोसा भोजन खा लिया । इस घटना की चर्चा चारों ओर फैल गई, सब लोग विस्मित हुए ।

भक्त धन्ना के मन की सरलता, निष्कपटता, पवित्रता और धीरता उनके भजनों से व्यक्त होती है । इन भजनों में वे प्रभु से धार्मिक प्यास को शान्त करने वाली वस्तुओं के साथ-साथ लौकिक आवश्यकताओं को पूर्ण करने वाले पदार्थों की भी याचना करते हैं, और 'आरती' के स्थान पर 'आरता' करते हैं ।

## धन्ना

'गोपाल तेरा आरता।
जो जन तुमरी भगति करंते तिन के काज सवारता।१। रहाउ।
दालि सीधा मांगउ घीउ। हमारा खुसी करै नित जीउ।
पन्हीआ छादनु नीका। अनाजु मंगउ सत सी का।
गऊ भैस मंगउ लावेरी। एक ताजनि तुरी चंगेरी।
घर की गीहनि चंगी। जनु धन्ना लेवै मंगी।' [धनासरी

श्री गुरु ग्रन्थ साहिब में, आसा और धनासरी राग में, भक्त धन्ना के तीन 'सब्द' संगृहीत हैं।

### RAG ASA

O mind, why dost thou not Cherish thy Lord greater than whom there is none?
For even if thou roamest the whole world, the whole universe, that alone happens what the Lord Willeth
The Lord, who in the waters of the mother's womb built our body of ten doors
And Sustained us within its fire; such, yea, is He, our God and Master.
The she-tortoise is herself in waters, her young ones are on the bank: and thery are neither protected by the mother's wings nor fed upon her milk.
But lo, the Beauteous, Perfect Lord, ever in Sublime Bliss, (Feedeth them too)
The worm liveth in stone, and findeth not a way of escape:
Him too, Sayeth Dhanna, the Lord Sustaineth: so fear not thou, O my mind.

# DHANNA

Born and brought up at Dhuan Nagar in Taank area (Rajasthan), Dhanna was a Jat Zamindar. According to Macauliffe, he was born in 1415. From his very childhood, he was simple, diligent and straightforward with a deep-rooted faith in God.

It is said that Dhanna had a Brahmin neighbour who used to worship *Thakurs* (idols) daily. Once Dhanna thought that he should also worship like the Brahmin. So he requested the Brahmin to get him one Thakur. The pandit told him that it was a very difficult job because a daily bath, putting on neat clean clothes, burning incense, reciting holy hymns and prayers etc., were compulsions and that this would be impossible for an illiterate man like him. But Dhanna would not be satisfied with this answer. He pressed the Pandit again and again to get him a Thakur whom he might worship and to whom he could offer milk. Ultimately, the Pandit out of sheer disgust gave him a stone and bade him worship it as his God. The faithful Dhanna accepted it gratefully and devoutly followed the ritual that the Pandit had prescribed. Accordingly, the *bhakt* took a bath, put on clean clothes and placed food before the Thakur. Then with the deepest devotion he prayed to the Thakur again and again to accept the food. When nothing happened he told the Thakur that if he did not accept his food he too would not eat nor drink anything. They say God could not remain indifferent to this sincere prayer of the faithful Dhanna; and, lo! He appeared before his devotee and partook of the food so lovingly proffered by him.

The simplicity, selflessness, piety and courage of the Saint Dhanna are vividly reflected in his hymns. They show that the *bhakt* did not overlook the needs of the body while seeking the graces of the spirit. He has offered *Aarta* to God instead of *Arti*:

**DHANNA**

I adore Thee, O Gopal my Love:
(For) Thou Fulfillest all who Worship Thee,
I beg to Thee to Bless me with wheat flour,
That my heart keepeth ever pleased with Thee
And I beg also for silken wear and also footwear
And the foodgrains too, grown by tilling the land seven times over
And hark, I ask also for a milk cow and a buffalow too,
And a fine Arabian horse for me to ride through Thy Wondrous earth
And I ask for a dutiful wife to look after my household;
Yea, these are my needs which I seek, and ask of Thee, O my Beneficent God.

Three verses of *Bhakt Dhanna* are included in the *Guru Granth* under *Asa* and *Dhanasari ragas*.

**ਰਾਗ ਸੋਰਠਿ**

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ।
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ । ੧ ।
ਰਾਮਰਾਇ ਹੋਹਿ ਬੈਦ ਬਨਵਾਰੀ ।
ਅਪਨੇ ਸੰਤਹ ਲੇਹੁ ਉਬਾਰੀ । ੧ । ਰਹਾਉ ।
ਮਾਥੇ ਪੀਰ ਸਰੀਰਿ ਜਲਨ ਹੈ ਕਰਕ ਕਰੇਜੇ ਮਾਹੀ ।
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ । ੨ ।
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ।
ਗੁਰਪ੍ਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ । ੩ । ੧ ।

# ਭਗਤ ਭੀਖਨ

(1480-1573)

ਸ਼ੇਖ ਭੀਖਨ ਇਕ ਮੁਸਲਮਾਨ ਸੂਫ਼ੀ ਫ਼ਕੀਰ ਸਨ ਤੇ ਲਖਨਊ ਲਾਗੇ ਨਗਰ ਕਾਕੋਰੀ ਦੇ ਰਹਿਣ ਵਾਲੇ ਸਨ। ਆਪ ਭਾਵੇਂ ਗ੍ਰਿਹਸਥੀ ਸਨ ਪਰ ਬੜੇ ਹੀ ਉੱਚੇ ਤੇ ਸੁੱਚੇ ਆਚਾਰ ਦੇ ਮਾਲਕ ਸਨ। ਆਪ ਦੀ ਵਿਦਵਤਾ ਵੀ ਮੰਨੀ-ਦੰਨੀ ਗੱਲ ਸੀ।

ਆਪ ਨੇ ਸੱਯਦ ਮੀਰ ਇਬ੍ਰਾਹੀਮ ਤੋਂ ਧਾਰਮਿਕ ਰਹਿਨੁਮਾਈ ਪ੍ਰਾਪਤ ਕੀਤੀ ਤੇ ਸ਼ਰੀਅਤ, ਤਰੀਕਤ ਦੇ ਮਸਲਿਆਂ ਨੂੰ ਸਮਝਿਆ ਵਿਚਾਰਿਆ। ਉਸ ਸਮੇਂ ਭਗਤੀ ਲਹਿਰ ਦਾ ਅਸਰ ਕੋਨੇ ਕੋਨੇ ਉਤੇ ਛਾ ਰਹਿਆ ਸੀ ਤੇ ਕੋਈ ਵੀ ਸੂਝਵਾਨ ਆਦਮੀ ਉਸ ਤੋਂ ਅਭਿੱਜ ਨਹੀਂ ਸੀ ਰਹਿ ਸਕਦਾ। ਭੀਖਨ ਜੀ ਤੇ ਵੀ ਇਸ ਦਾ ਉਚਿਤ ਪ੍ਰਭਾਵ ਪਇਆ ਤੇ ਉਹ ਸ਼ਰ੍ਹਾ ਸ਼ਰੀਅਤ ਦੀਆਂ ਹੱਦਾਂ ਨੂੰ ਲੰਘ ਕੇ ਬੰਦਗੀ ਜਾਂ ਨਾਮ ਸਿਹਰਨ ਨੂੰ ਹੀ ਸਾਰੇ ਰੋਗਾਂ ਦਾ ਇਲਾਜ ਮੰਨਣ ਲਗੇ। ਉਨ੍ਹਾਂ ਦਾ ਨਿਸ਼ਚਾ ਸੀ :—

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਖਉਧੁ ਜਗਿ ਸਾਰਾ ।
ਗੁਰਪ੍ਰਸਾਦਿ ਕਹੈ ਜਨੁ ਭੀਖਨੁ ਪਾਵਹੁ ਮੋਖ ਦੁਆਰਾ । ੩ । ੧ । (ਸੋਰਠਿ)

ਬਦਾਯੂਨੀ ਦੇ ਲਿਖਣ ਅਨੁਸਾਰ ਆਪ ਦਾ ਦੇਹਾਂਤ 1573 ਈ ਵਿਚ ਹੋਇਆ।

## राग सोरठि

'नैनहु नीरु बहै तनु खीना भए केस दुधवानी
रूधा कंठ सबद नहीं उचरै अब किआ करहि प्रानी।१।
रामराइ होहि बैद बनवारी।
आपने संतह लेहु उबारी।१। रहाउ।
माथे पीर सरीरि जलन है करक करेजे मांही।
ऐसी बेदन उपजि खरी भई, वांका अउखधु नाही।२।
हरि का नामु अंमृत जलु निरमलु इहु अउखधु जगि सारा।
गुर प्रसादि कहै जनु भीखनु पावउ मोख दुआरा।३।१।'

## भक्त भीखन (१४८०–१५७३ ई०)

शेख़ भीखन एक मुसलमान सूफ़ी फ़कीर थे। ये लखनऊ के समीप काकोरी के निवासी थे। गृहस्थ होते हुए भी ये उच्च कोटि के पवित्र आचार व्यवहार के पुरुष थे, और विद्वता के लिए भी प्रसिद्ध थे।

इन्होंने सय्यद मीर इब्राहीम से धार्मिक शिक्षा प्राप्त की, तथा 'शरीअत' 'तरीकत' की समस्याओं को समझा। उस काल में भक्ति के मेघ देश के कोने-कोने में मधुर वर्षा कर रहे थे, और ऐसा कोई व्यक्ति नहीं था जिस पर उसकी बूंदे नहीं पड़ी। भक्ति का प्रभाव भीखन पर भी पड़ा और ये 'शरा शरीअत' के घेरे से बाहर निकल कर बन्दगी अथवा नाम-स्मरण को ही सब रोगों की अमोघ औषधि मानने लग गए। इनका निश्चय था :––

'हरि का नामु अंमृत जलु निरमलु इहु अउखधु जगि सारा।
गुरप्रसादि कहै जनु भीखनु पावहु मोख दुआरा।३।१।' (सोरठि)

'बदायूनी' के लेख के अनुसार भक्त भीखन का देहान्त ईसवीय सन् १५७३ में हुआ।

## RAG SORATH

Tears trickle down my eyes.
My body has become enfeebled.
My hair is as white as milk.
My throat is choked, when I try to speak
I falter, Lord, what shall I do?
O Sovereign Lord, Protector of the world
Be Thou my healer, and save Thy saints!
My heart is in extreme anguish:
My head aches, my body is in a fever.
I am in such a state of pain
No human medicine can cure me.
The Name of God that is pure nectar
Is in the end the best of all medicines.
Sayeth Bhikhan: Through the grace of the Guru alone
Shall we reach the harbour of our salvation!

# BHIKHAN
## (1480–1573)

Sheikh Bhikhan was a Muslim Sufi saint of Kakori, a place near Lucknow. A married man and householder, he was held in high repute for his piety and learning. It was under his spiritual mentor, Sayed Mir Ibrahim, that he pondered the problems of *Shariyat-Tarikat*. During those days the impact of the *bhakti* movement was universally felt. Bhikhan, too, was deeply influenced by it. Transgressing the bounds of rituals, he regarded *bandgi* (divine meditation) and *simran* (repetition of the holy word) as the panacea of all human ills. His belief was:

The Lord's Immaculate Nectar-Name is the Cure-all for all maladies of the world.
Sayeth Bhikhan: "By the Guru's Grace, I Attain to the Door of Deliverance".

### ਪਰਮਾਨੰਦ

### ਰਾਗ ਸਾਰੰਗ

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ।
ਅਨਪਾਵਨੀ ਭਗਤਿ ਨਹੀ ਉਪਜੀ
ਭੂਖੇ ਦਾਨੁ ਨ ਦੀਨਾ । ੧ । ਰਹਾਉ ।
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ
ਲੋਭੁ ਨ ਛੂਟਿਓ ਦੇਵਾ ।
ਪਰਨਿੰਦਾ ਮੁਖ ਤੇ ਨਹੀ ਛੂਟੀ
ਨਿਫਲ ਭਈ ਸਭ ਸੇਵਾ । ੧ ।
ਬਾਟ ਪਾਰਿ ਘਰੁ ਮੂਸਿ ਬਿਰਾਨੋ
ਪੇਟੁ ਭਰੈ ਅਪ੍ਰਾਧੀ ।
ਜਿਹਿ ਪਰਲੋਕ ਜਾਇ ਅਪਕੀਰਤਿ
ਸੋਈ ਅਬਿਦਿਆ ਸਾਧੀ ।
ਹਿੰਸਾ ਤਉ ਮਨ ਤੇ ਨਹੀਂ ਛੂਟੀ
ਜੀਅ ਦਇਆ ਨਹੀਂ ਪਾਲੀ ।
ਪਰਮਾਨੰਦ ਸਾਧ ਸੰਗਤਿ ਮਿਲਿ
ਕਥਾ ਪੁਨੀਤ ਨ ਚਾਲੀ । ੩ । ੧ ।

# ਭਗਤ ਪਰਮਾਨੰਦ

ਭਗਤ ਪਰਮਾਨੰਦ ਬਾਰੇ ਨਿਸ਼ਚੇ ਨਾਲ ਕੁਝ ਕਹਿਣਾ ਕਠਿਨ ਹੈ । ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਹਿੰਦੀ ਦੇ 'ਅਸ਼ਟ ਛਾਪ ਵਾਲੇ ਕਵੀਆਂ ਵਿਚ ਜੋ ਪਰਮਾਨੰਦ ਨਾਮ ਹੈ, ਉਹ ਇਹੋ ਭਗਤ ਕਵੀ ਸਨ । ਇਹ ਪਰਮਾਨੰਦ ਦਾਸ (1483-1593 ਈ.) ਕਾਨ ਕੁਬਜ ਬ੍ਰਾਹਮਣ ਸਨ ਤੇ ਕਨੌਜ ਦੇ ਰਹਿਣ ਵਾਲੇ ਸਨ । ਸੁਆਮੀ ਵੱਲਭਾਚਾਰਯ ਤੋਂ ਸਿਖਿਆ ਪ੍ਰਾਪਤ ਕੀਤੀ ਤੇ ਚੰਗੇ ਵੈਸ਼ਣਵ ਭਗਤ ਹੋਏ ਅਤੇ ਫਿਰ ਬ੍ਰਿਜਭਾਸ਼ਾ ਦੇ ਕਵੀ ਵੀ ਪ੍ਰਸਿੱਧ ਹੋਏ । ਇਨ੍ਹਾਂ ਦੇ ਪਦਿਆਂ ਦਾ ਗ੍ਰੰਥ 'ਪਰਮਾਨੰਦ ਸਾਗਰ' ਮਿਲਦਾ ਹੈ । ਇਹ ਅਸੰਭਵ ਵੀ ਨਹੀਂ ਕਿ ਇਹੋ ਕ੍ਰਿਸ਼ਨ-ਭਗਤ ਕਵੀ, ਪਿਛੋਂ ਨਿਰੰਕਾਰੀ ਭਗਤ ਹੋ ਗਏ ਹੋਣ । ਬਹੁਤ ਸਾਰੇ ਸਰਗੁਣਵਾਦੀ ਸਾਧੂ ਲੰਮੀ ਘਾਲ ਤੇ ਆਤਮਿਕ ਅਨੁਭਵ ਬਾਦ ਨਿਰਗੁਣ ਸਰੂਪ ਵਿਚ ਅਭੇਦ ਹੋ ਗਏ ਸਨ ।

ਮਿ. ਮੈਕਾਲਿਫ ਨੇ ਪਰਮਾਨੰਦ ਨੂੰ ਬਾਰਸੀ ਜ਼ਿਲਾ ਸ਼ੋਲਾਪੁਰ (ਮਹਾਰਾਸ਼ਟਰ) ਦਾ ਨਿਵਾਸੀ ਦੱਸਿਆ ਹੈ, ਨਾਲ ਹੀ ਉਹ ਆਪ ਨੂੰ ਅਸ਼ਟ ਛਾਪ ਕਵੀਆਂ ਵਿਚੋਂ ਦਸਦੇ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦਾ ਇਕ ਸ਼ਬਦ ਸਾਰੰਗ ਰਾਗ ਵਿਚ ਹੈ ।

# भक्त परमानन्द

भक्त परमानन्द जी के जीवन वृतान्त का कुछ भी निश्चित ज्ञान प्राप्त नहीं है। कुछ विद्वानों का विचार है कि हिन्दी साहित्य के इतिहास में ब्रज भाषा के जो आठ कवि 'अष्ट छाप' के नाम से प्रसिद्ध हैं; और उनमें जिस परमानन्द का नाम लिया जाता है, ये वही परमानन्द हैं। इस परमानन्द दास का जन्म कन्नौज में, कान्यकुब्ज ब्राह्मण वंश में, ईसवीय सन् १४६३ में हुआ था, और इन्होंने शतायु होकर १५६३ में शरीर छोड़ा। ये श्री वल्लभाचार्य जी के शिष्य, ब्रजभाषा के प्रसिद्ध कवि तथा एक अच्छे वैष्णव भक्त थे। इनकी रचना का संग्रह, 'परमानन्द सागर' है। असंभव नहीं कि यह कृष्ण-भक्त अपने जीवन के पिछले काल में निराकार परमात्मा का भक्त हो गया हो। साकार परमात्मा के भक्त अनेक साधु एक दीर्घ-कालीन तपोमय जीवन बिताने के पश्चात् आध्यात्मिक अनुभव से प्रेरित होकर निराकार ब्रह्म के भक्त हो चुके हैं।

मैकालिफ़ महोदय के मत से ये परमानन्द दास 'अष्ट छाप' वाले ही परमानन्द हैं और ये महाराष्ट्र में, शोलापुर ज़िले में, बारसी नामक ग्राम के निवासी थे।

श्री गुरु ग्रन्थ साहिब में इनका एक 'सब्द' सारंग राग में है।

# राग सारंग

'तै नर! किआ पुरानु सुनि कीना।
अनपावनी भगति नहीं उपजी
भूखे दानु न दीना।१। रहाउ।
कामु न बिसरिओ क्रोध न बिसरिओ
लोभु न छूटिओ देवा।
परनिंदा मुख ते नहीं छूटी
निफल भई सभ सेवा।१।
बाट पारि धरु मूसि बिरानो
पेटु भरै अपराधी।
जिहि परलोक जाइ अपकीरति
सोई अबिदिआ साधी।
हिंसा तउ मन ते नही छूटी
जीअ दइआ नही पाली
परमानन्द साध संगति मिलि
कथा पुनीत न चाली'।३।१।६।

### RAG SARANG

Mortal man, what has been thy profit
From hearing the *Puranas*?
Thou hast not acquired a single-minded
Spirit of devotion to thy Lord!
Thou hast not given alms to the wretched.
Thou hast not put away thy lust.
Thou hast not put away thine anger.
Greed of gain has not left thee;
Thy lips are not clean of slander.
Thy outward shows of worship
Have all been utterly in vain.
Still thou robbest men on the roads
And breakest into men's houses to steal,
That thus, O criminal, thou mayest fill thy belly.
Fool, thou hast done such folly
As after death will earn thee an evil name!
From cruel violence thou hast not freed thy mind:
Thou hast not cherished mercy for living creatures.
Parmanand sayeth: In the company of the blest
Thou hast not joined in their holy speech!

# PARMANANDA

There is a scarcity of authentic material about the life of Saint Parmanand. Macauliffe holds that he was a resident of Barsi in the Sholapur District of Maharashtra. Some scholars identify him with the Parma Nanda Das whose name appears among the Hindi poets of *Asht Chhap*. He was a Kankabuj Brahman and a resident of Kanauj. He studied at the feet of Swami Vallabhacharya and graduated to be a great Vaishnava *bhakt* and poet of Brij Bhasha. His verses are collected in the Granth, *Parma Nanda Sagar*. Perhaps, this devotee of Krishan later became a *Nirankari bhakt*. Many *Sargunvadi sadhus* by virtue of their long penance and spiritual enlightenment, merged with the formless being.

One of his *shabads* has been enshrined in the *Adi Granth* under *Sarang Raga*.

# ਭਗਤ ਸੂਰਦਾਸ

ਇਤਿਹਾਸ ਵਿਚ ਸੂਰਦਾਸ ਨਾਮ ਦੇ ਕਈ ਕਵੀ ਹੋਏ ਹਨ। ਸਭ ਤੋਂ ਵਧ ਪ੍ਰਸਿੱਧ ਕ੍ਰਿਸ਼ਨ-ਭਗਤ ਕਵੀ ਸੂਰਦਾਸ (1478-1585 ਈ.) ਹਨ, ਜਿਨ੍ਹਾਂ ਦਾ ਗ੍ਰੰਥ 'ਸੂਰ ਸਾਗਰ' ਪ੍ਰਸਿੱਧ ਹੈ ਤੇ ਜਿਨ੍ਹਾਂ ਦੇ ਗੀਤ ਕ੍ਰਿਸ਼ਨ-ਭਗਤ ਮੰਡਲੀਆਂ ਆਮ ਗਾਉਂਦੀਆਂ ਹਨ। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਭਗਤ ਸੂਰਦਾਸ ਦੀ ਇਕ ਤੁਕ ਸੰਕਲਿਤ ਕੀਤੀ ਗਈ ਹੈ, ਉਹ ਇਸ ਤੋਂ ਵੱਖਰਾ ਹੈ। ਉਸ ਦਾ ਜਨਮ 1529 ਈ ਵਿਚ ਇਕ ਬ੍ਰਾਹਮਣ ਘਰਾਣੇ ਵਿਚ ਹੋਇਆ, ਸੰਸਕ੍ਰਿਤ ਫ਼ਾਰਸੀ ਦੀ ਵਿਦਿਆ ਤੋਂ ਇਲਾਵਾ ਸੰਗੀਤ ਤੇ ਕਾਵਿ ਦੀ ਸਿਖਿਆ ਪ੍ਰਾਪਤ ਕੀਤੀ। ਪਹਿਲੇ ਇਸ ਦਾ ਨਾਮ ਮਦਨ ਮੋਹਨ ਸੀ ਪਰ ਪਿਛੋਂ ਸੂਰਦਾਸ ਕਰਕੇ ਪ੍ਰਸਿੱਧ ਹੋ ਗਇਆ। ਇਸ ਸਮੇਂ ਅਕਬਰ ਦਾ ਰਾਜ ਸੀ, ਉਹ ਗੁਣੀ ਪੁਰਖਾਂ ਦਾ ਸਤਿਕਾਰ ਕਰਨ ਵਾਲਾ ਸੀ, ਇਸ ਕਰਕੇ ਬਾਦਸ਼ਾਹ ਨੇ ਆਪਨੂੰ ਅਵਧ ਦੇ ਇਲਾਕੇ ਵਿਚ ਸੰਦੀਲਾ ਦਾ ਹਾਕਮ ਥਾਪ ਦਿਤਾ, ਆਪ ਦਾ ਕੰਮ ਮਾਮਲਾ ਉਗਰਾਹ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣਾ ਸੀ। ਪਰੰਤੂ ਆਪ ਦਾ ਸੁਭਾਉ ਅਬਬੇਲਾ ਤੇ ਦਾਨੀ ਸੀ, ਇਸ ਕਰਕੇ ਆਪ ਕਈ ਵਾਰ ਲੋੜਵੰਦਾਂ ਨੂੰ ਖਿਲਾ ਪਿਲਾ ਛਡਦੇ ਤੇ ਹਿਸਾਬ ਦੀ ਬਹੁਤੀ ਪ੍ਰਵਾਹ ਨਹੀਂ ਸੀ ਕਰਦੇ। ਕਿਸੇ ਨੇ ਵਿਚੋਂ ਸ਼ਿਕਾਇਤ ਕਰ ਦਿਤੀ। ਇਸ ਕਰਕੇ ਆਪ ਕੰਮਕਾਰ ਛਡਕੇ ਪਾਸੇ ਹੋ ਗਏ। ਜਦੋਂ ਅਕਬਰ ਨੂੰ ਇਨ੍ਹਾਂ ਦੇ ਸੰਤ-ਸੁਭਾ, ਦਾਨ ਬਿਰਤੀ ਤੇ ਈਮਾਨਦਾਰੀ ਦਾ ਪਤਾ ਲਗਾ ਤਾਂ ਉਸ ਨੇ ਫਿਰ ਆਪਣੇ ਪਾਸ ਬੁਲਾਇਆ ਪਰੰਤੂ ਫਕੀਰੀ ਦਾ ਰੰਗ ਗੂੜ੍ਹਾ ਹੋ ਚੁਕਾ ਸੀ, ਇਸ ਲਈ ਆਪ ਮੁੜ ਚਾਕਰੀ ਦੇ ਚੱਕਰ ਵਿਚ ਨਾ ਫਸੇ। ਸਾਰਾ ਜੀਵਨ ਇਸੇ ਰੰਗ ਵਿਚ ਲੰਘਾਇਆ। ਆਪ ਦੀ ਸਮਾਧ ਕਾਂਸ਼ੀ ਲਾਗੇ ਦੱਸੀ ਜਾਂਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਇਕੋ ਤੁਕ ਮਿਲਦੀ ਹੈ :

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ। (ਸਾਰੰਗ)

ਹਾਂ, ਗੁਰੂ ਅਰਜਨ ਸਾਹਿਬ ਨੇ ਜੋ ਸ਼ਬਦ ਸੂਰਦਾਸ ਦੇ ਨਾਮ ਹੇਠ ਸੋਧ ਕੇ ਉਚਾਰਿਆ, ਉਹ ਸਾਰੰਗ ਰਾਗ ਵਿਚ ਮ. ੫ ਕਰਕੇ ਇਉਂ ਦਰਜ ਮਿਲਦਾ ਹੈ।

### ਸਾਰੰਗ

ਹਰਿ ਕੇ ਸੰਗ ਬਸੇ ਹਰਿ ਲੋਕ।
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ।੧। ਰਹਾਉ।
ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ।
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ।੧।
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ।
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ।੨।੧।

# भक्त सूरदास

सूरदास नाम के कई कवि हो चुके हैं। इनमें सबसे अधिक प्रसिद्ध वे सूरदास थे जो श्रीकृष्ण भक्त थे, जिनके रचित भक्ति-परक गीत प्रायः गाए जाते हैं, और जिनकी रचना 'सूर सागर' के नाम से प्रसिद्ध है। इनका जन्म-काल ईसवीय सन् १४७८ और देहांत काल १५८५ समझा जाता है।

किन्तु श्री गुरु ग्रन्थ साहिब में जिस सूरदास का एक 'सब्द' संकलित है वह पूर्वोक्त सूरदास से भिन्न है। ये भक्त सूरदास, १५२९ ई. में एक ब्राह्मण कुल में उत्पन्न हुए थे। इनका पूर्व नाम मदनमोहन था, परन्तु फिर ये सूरदास के नाम से प्रसिद्ध हो गए थे। ये संस्कृत,फ़ारसी भाषाओं के पंडित तो थे ही, संगीत में भी बड़े निपुण थे। गुणग्राही सम्राट अकबर ने इन्हें अवध में संडीला नामक स्थान का शासक नियुक्त कर दिया था। वर्तमान काल के तहसीलदार के समान, इनका कार्य था भूमिकर का संचय करके राजकोष में जमा करना। मदन मोहन, 'सूरदास', उदार हृदय,दानशील और निश्चिन्त रहने वाले पुरुष थे। ये भूमिकर के रूप में प्राप्त हुए राजकीय धन में से पीड़ित लोगों की आवश्यकताएं पूर्ण कर दिया करते थे। किसी दुर्जन ने सम्राट् से इनकी शिकायत कर दी। इन्हें इस बात का पता लगा तो ये काम-काज छोड़ कर भाग गए और छुप कर दिन बिताने लगे। अकबर को इनके सन्त स्वभाव,दानशीलता और धर्म-परायणता का पता लगा तो उसने इनको फिर नौकरी पर बुला भेजा। परन्तु अब इनकी फ़क़ीरी का रंग तीव्र हो चुका था ये नौकरी पर वापिस नहीं आए, और इन्होंने शेष समस्त जीवन भगवान् की भक्ति में व्यतीत कर दिया। कहा जाता है काशी के समीप एक स्थान पर इनकी समाधि बनी हुई है।

श्री गुरु ग्रन्थ साहिब में इनकी एक 'तुक' मिलती है :––

'छाडि मन हरि बिमुखन को संगु।' । सारंग।

हां, श्री गुरु अर्जन देव जी ने, सूरदास की कृति के रूप में जो 'सब्द' राग सारंग में दिया है, वह महला ५ में इस प्रकार दर्ज है।

## राग सारंग

'हरि के संग बसे हरि लोक
तनु मनु अरपि सरबसु सभु अरपिओ अनद सहज धुनि झोक ।१। रहाउ ।
दरसनु पेखि भए निरबिखई पाए है सगले थोक ।
आन बसतु सिउ काजु न कछुए सुन्दर बदन अलोक ।१।
सिआम सुन्दर तजि आन जु चाहत जिउ कुष्टी तन जोक ।
'सूरदास' मनु प्रभि हथि लीनो, दीनो इहु परलोक' ।२।१।८।

# SURDAS

There have been many poets, bearing the name Surdas. including the celebrated author of *Surs-agar* and devotee of Lord Krishna But the *bhakt* whose Word is enshrined in the *Adi Granth* is a different person with the same name. He was born in 1529 in a Brahmin family. In addition to learning Sanskrit and Persian, he studied music and poetry. He was originally named Madan Mohan, but later on came to be known as Surdas. Emperor Akbar, who always respected and rewarded the virtuous and the learned, made him Governor of Sandila. His duty was to collect revenue and deposit it in the Government treasury. Since he was a man of a kindly and charitable disposition, he often doled out money to the needy and did not bother about the accounts. Some people complained to the Emperor, who then took him to task. Surdas gave up his job and disappeared. When Akbar came to know of his saintliness and benevolence, he sent for him. But Surdas's devotion to the Lord had grown too deep to be shaken by any material bait. Thus he spent the rest of his life in meditation at Benaras where a temple commemorates his memory. In one of his hymns he says:

Abandon, O my heart,
the company of those
Who have turned away from the Lord.

The hymn composed by Guru Arjan under the name of Surdas is in *Sarang Raga*.

## RAG SARANG

Those whom God has chosen
Dwell ever in Him,
To Him they dedicate body and soul,
To Him they dedicate all possessions,
And while they exalt His Name
They enjoy divine rapture.
On beholding the Lord
A man is set free
From all sinful cravings
And all his desires are fulfilled.
One has no need of anything else,
Having gazed on His Beauty.
But they who forsake the Beauteous Lord
And set the desires of their hearts
On any other object,
Are like leeches sucking a leper!
O Surdas, God hath taken thy soul in His keeping
And hath blest it with His Kingdom!

**ਸਲੋਕ**

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ।
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ।
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ।
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ।
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ।
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ । ੧ । (ਵਾਰ ਬਿਹਾਗੜਾ)

# ਭਾਈ ਮਰਦਾਨਾ

ਭਾਈ ਮਰਦਾਨਾ ਗੁਰੂ ਨਾਨਕ ਸਾਹਿਬ ਦਾ ਰਬਾਬੀ ਸਾਥੀ ਸੀ ਜੋ ਸੰਗੀਤ ਰਾਹੀਂ ਗੁਰੂ ਸੰਦੇਸ਼ ਨੂੰ ਮਧੁਰ ਤੇ ਆਕਰਸ਼ਕ ਬਣਾ ਕੇ ਲੋਕ ਸੇਵਾ ਕਰਦਾ ਰਹਿਆ । ਸਿੱਖ ਧਰਮ ਵਿਚ ਸੰਗੀਤ ਦਾ ਵਿਸ਼ੇਸ਼ ਮਹੱਤਵ ਮੰਨਿਆ ਜਾਂਦਾ ਹੈ, ਸਾਰੇ ਗੁਰੂ ਸਾਹਿਬਾਨ ਨੇ ਰਾਗ ਵਿਚ ਬਾਣੀ ਉਚਾਰਣ ਕਰਕੇ ਤੇ ਗਾ ਕੇ ਹੀ ਇਸ ਨੂੰ ਪ੍ਰਚਾਰਿਆ । ਜਦੋਂ ਗੁਰੂ ਨਾਨਕ ਦੇਵ ਲੋਕਾਂ ਵਿਚ ਪਰਚਾਰ ਲਈ ਨਿਕਲੇ ਤਾਂ ਉਨ੍ਹਾਂ ਇਸੇ ਮਨੋਰਥ ਦੀ ਪੂਰਤੀ ਲਈ ਮਰਦਾਨੇ ਵਰਗੇ ਗਵੰਤ੍ਰੀ ਤੇ ਵਜੰਤ੍ਰੀ ਸਾਥੀ ਨੂੰ ਚੁਣਿਆ ਸੀ । ਇਸ ਤਰ੍ਹਾਂ ਮਰਦਾਨਾ ਗੁਰੂ ਸਾਹਿਬ ਦੇ ਲੰਮੇ ਲੰਮੇ ਪ੍ਰਚਾਰ–ਦੌਰਿਆਂ ਸਮੇਂ ਵਰ੍ਹਿਆਂ-ਬੱਧੀ ਨਾਲ ਰਹਿਆ ਤੇ ਰਬਾਬ ਵਜਾ ਕੇ ਅਤੇ ਕੀਰਤਨ ਸੁਣਾ ਕੇ ਸਤਿਗੁਰਾਂ ਤੇ ਸਿੱਖ ਸੰਗਤਾਂ ਨੂੰ ਪ੍ਰਸੰਨ ਕਰਦਾ ਰਹਿਆ ।

ਭਾਈ ਮਰਦਾਨੇ ਦਾ ਜਨਮ ਭਾਈ ਬਾਦਰੇ ਦੇ ਘਰ ਮਾਈ ਲੱਖੋ ਦੇ ਉਦਰ ਤੋਂ 1459 ਈ. ਵਿਚ ਗੁਰੂ ਨਾਨਕ ਸਾਹਿਬ ਦੇ ਜਨਮ-ਨਗਰ ਤਲਵੰਡੀ ਜ਼ਿਲਾ ਸ਼ੇਖੂਪੁਰਾ (ਪਾਕਿਸਤਾਨ) ਵਿਚ ਹੋਇਆ । ਬਚਪਨ ਤੋਂ ਹੀ ਇਹ ਗੁਰੂ ਸਾਹਿਬ ਦਾ ਸਾਥੀ ਸੀ ਤੇ ਮਿਰਾਸੀ ਹੋਣ ਕਰਕੇ ਗਾਉਣ ਵਜਾਉਣ ਦੀ ਕਲਾ ਤੋਂ ਵੀ ਭਲੀ ਪਰਕਾਰ ਜਾਣੂ ਸੀ । ਜਦੋਂ ਸੁਲਤਾਨਪੁਰ ਰਹਿੰਦਿਆਂ ਗੁਰੂ ਸਾਹਿਬ ਨੇ ਪਰਚਾਰ ਦੌਰਿਆਂ ਦੀ ਵਿਉਂਤ ਬਣਾਈ ਤਾਂ ਉਚੇਚਾ ਭਾਈ ਮਰਦਾਨੇ ਨੂੰ ਤਲਵੰਡੀ ਤੋਂ ਬੁਲਾਇਆ ਅਤੇ ਭਾਈ ਫਿਰੰਦੇ ਪਾਸੋਂ ਰਬਾਬ ਖਰੀਦ ਕੇ ਇਸ ਨੂੰ ਪਰਚਾਰ-ਯਾਤਰਾ ਲਈ ਤਿਆਰ ਕੀਤਾ । ਗੁਰੂ ਸਾਹਿਬ ਨੇ ਪੂਰਬ, ਪੱਛਮ, ਉਤਰ ਤੇ ਦੱਖਣ ਵਲ ਚਾਰ ਵੱਡੀਆਂ ਉਦਾਸੀਆਂ ਕੀਤੀਆਂ, ਮਰਦਾਨਾ ਇਸ ਪਰਚਾਰ-ਮੁਹਿੰਮ ਵਿਚ ਥਾਂ ਥਾਂ ਗੁਰੂ ਸਾਹਿਬ ਦੇ ਨਾਲ ਰਹਿਆ ।

ਕਈ ਵਾਰ ਤਾਂ ਕਿਤਨੇ ਹੀ ਲੋਕਾਂ ਦੇ ਉਧਾਰ ਲਈ ਭਾਈ ਮਰਦਾਨਾ ਹੀ ਕਾਰਨ ਬਣਦਾ ਰਹਿਆ । ਜਨਮ ਸਾਖੀ ਅਨੁਸਾਰ, ਸੱਜਣ ਠੱਗ, ਨੂਰਸ਼ਾਹ, ਕੌਡਾ ਰਾਖਸ਼ ਤੇ ਵਲੀ ਕੰਧਾਰੀ ਆਦਿ ਦੇ ਉਧਾਰ ਲਈ ਮਰਦਾਨਾ ਹੀ ਮਾਧਿਅਮ ਬਣਦਾ ਹੈ । ਕਦੀ ਇਸ ਨੂੰ ਪਾਣੀ ਲਈ ਕਈ ਚੱਕਰ ਕੱਟਣੇ ਪੈਂਦੇ ਹਨ, ਕਈ ਵਾਰ ਭੁੱਖ ਤੇ ਤ੍ਰੇਹ ਦਾ ਸ਼ਿਕਾਰ ਹੋਣਾ ਪੈਂਦਾ ਹੈ ਤੇ ਕਦੀ ਵਾਰੇ ਕੌਡੇ ਰਾਖਸ਼ ਜਿਹੇ ਭੈੜੇ ਆਦਮੀਆਂ ਨਾਲ ਵਾਹ ਪੈਂਦਾ ਅਤੇ ਕਈ ਤਰ੍ਹਾਂ ਦੀਆਂ ਮੁਸੀਬਤਾਂ ਵੀ ਝੱਲਣੀਆਂ ਪੈਂਦੀਆਂ ਹਨ । ਸਫਰ ਦੀਆਂ ਔਕੜਾਂ ਤੇ ਭੁੱਖ ਦੇ ਦੁਖ ਕਾਰਣ ਕਈ ਵਾਰ ਮਰਦਾਨਾ ਔਖਾ ਵੀ ਹੋ ਜਾਂਦਾ ਪਰ ਫਿਰ ਗੁਰੂ ਸਾਹਿਬ ਦੀ ਸੰਗਤ ਤੇ ਕੀਰਤਨ ਸਦਕਾ ਮਾਯੂਸੀਆਂ ਵਿਚੋਂ ਨਿਕਲਦਾ ਖਿੜੇ ਮੱਥੇ ਅੱਗੇ ਅੱਗੇ ਤੁਰਦਾ ਹੈ । ਜ਼ਿੰਦਗੀ ਭਰ ਇਸ ਨੇ ਸੈਲਾਨੀ ਗੁਰੂ ਦਾ ਸਾਥ ਨਾ ਛੱਡਿਆ ਤੇ ਅੰਤ ਸਫ਼ਰ ਵਿਚ ਹੀ ਭਾਈ ਮਰਦਾਨੇ ਦਾ ਦੇਹਾਂਤ ਗੁਰੂ ਨਾਨਕ ਦੇਵ ਜੀ ਦੀ ਚੌਥੀ ਉਦਾਸੀ ਸਮੇਂ ਖੁਰਮ ਦਰਿਆ ਕੰਢੇ ਅਫ਼ਗਾਨਿਸਤਾਨ ਵਿਚ ਹੋਇਆ । ਗੁਰੂ ਨਾਨਕ ਸਾਹਿਬ ਨੇ ਆਪਣੇ ਹੱਥੀਂ ਆਪਣੇ ਸਾਥੀ ਦਾ ਦਾਹ ਸੰਸਕਾਰ ਕੀਤਾ, ਜਿਥੇ ਕਿ ਸਮਾਧ ਬਣੀ ਹੋਈ ਹੈ ।

ਭਾਈ ਮਰਦਾਨਾ ਕੇਵਲ ਵਜੰਤ੍ਰੀ ਹੀ ਨਹੀਂ ਸੀ, ਸਗੋਂ ਬਹੁਤ ਉਚੀ ਅਵਸਥਾ ਵਾਲਾ ਪੁਰਸ਼ ਹੋ ਗਇਆ ਸੀ ਤੇ ਸਤਿਗੁਰੂ ਇਸ ਨੂੰ ਆਦਰ ਨਾਲ 'ਭਾਈ' ਕਹਿ ਕੇ ਯਾਦ ਕਰਦੇ ਸਨ । ਬਿਹਾਗੜੇ ਦੀ ਵਾਰ ਵਿਚ ਮਰਦਾਨੇ ਦੇ ਨਾਂ ਤੇ ਤਿੰਨ ਸਲੋਕ ਦਰਜ ਹਨ ਜਿਨ੍ਹਾਂ ਵਿਚ ਵਿਕਾਰ ਪੈਦਾ ਕਰਨ ਵਾਲੀ ਸ਼ਰਾਬ ਨੂੰ ਰੱਦ ਕੇ ਸੱਚੇ ਨਸ਼ੇ ਦੀ ਸਿਖਿਆ ਦਿਤੀ ਗਈ ਹੈ ।

## सलोक

'कलि कलवाली कामु मदु मनुआ पीवणहारु ।
क्रोध कटोरी मोहि भरी पिलावा अहंकारु ।
मंजलस कूड़े लब की, पी पी होइ खुआरु ।
करणी लाहणि सतु गुड़ु, सचु सदा करि सारु ।
गुण मंडे करि सीलु घिउ, सरमु मासु आहारु ।
गुरमुखि पाईए नानका खाधै जाहि बिकारु ।१।' वारबिहागडा

# भाई मरदाना

भाई मरदाना श्री गुरु नानक देव जी के साथ रहा करता था, और कीर्तन के समय रवाब बजाकर श्री गुरु देव जी के सन्देश को मधुर तथा मनोहर बनाकर लोक-सेवा-रत रहता था । सिक्ख धर्म में भक्ति-भावना को तीव्र बनाने के लिए संगीत के योग पर विशेष बल दिया गया है । सभी सिक्ख-गुरुओं ने अपनी वाणी को राग-बद्ध रूप में ही साकार किया, और गान रूप में ही इसका प्रचार किया । जब श्री गुरु नानक देव जी अपने धर्म के प्रचारार्थ भ्रमण के लिए निकले तब उन्होंने भाई मरदाने को गायक एवं वादक के रूप में अपना साथी चुना । इस प्रकार वह श्री गुरु देव जी के धर्म-प्रचार के लम्बे-लम्बे देशाटनों में वर्षों तक उसके साथ रहा, और रवाब बजाकर तथा भजन सुनाकर श्री गुरु देव तथा सिक्ख-'संगतों' को आह्लादित करता रहा ।

भाई मरदाने के पिता का नाम बादरा और माता का नाम माई लक्खो था । इसका जन्म शेखुपुरा जिले के अन्तर्गत तलवंडी ग्राम में ईसवीय सन् १४५९ में हुआ था । तलवंडी ही श्री गुरु नानक देव जी का जन्म-स्थान था । मरदाने की जाति मिरासी थी, अत: वह संगीत और वादन कला में निपुण था, और बाल अवस्था से ही श्री गुरु नानक देव जी का सहचर था । श्री गुरु नानक देव जी ने जब सुलतानपुर में निवास करते हुए अपनी देश-यात्राओं की योजना बनाई तब उन्होंने सन्देश भेज कर मरदाने को तलवंडी से अपने समीप बुलाया, और धर्मप्रचार में गायक तथा वादक के रूप में उसे अपने साथ रखने के लिए(भाई फिरन्दे से मोल लेकर)उसे एक रबाब दी । श्री गुरु देव ने उत्तर, दक्षिण, पूर्व पश्चिम चारों दिशाओं में जो चार बड़ी धर्म-प्रचार-यात्राएं की, भाई मरदाना उन सब में उनके साथ रहा ।

कई स्थानों पर श्री गुरु देव के हाथों लोगों का उद्धार भाई मरदाने के ही अनुनय से हुआ । 'जन्म साखी' के अनुसार सज्जन ठग,नूरशाह, कौडे और वली कन्धारी का उद्धार भाई मरदाने की ही माध्यम मे हुआ था । श्री गुरु देव के साथ यात्राओं में भाई मरदाने को बड़े कष्ट उठाने पड़े थे : कभी इसे पानी लाने के लिए इधर उधर चक्कर काटने पड़ते, कभी भूखा और प्यासा रहना पड़ता, कभी कौडे राक्षस जैसे व्यक्तियों के हाथों कष्ट उठाने पड़ते । इन कष्टों से पीड़ित होकर मरदाना कभी-कभी क्रुद्ध भी हो जाता, परन्तु श्री गुरु देव की संगति एवं भजन कीर्तन के प्रभाव से उसका विषाद दूर हो जाता और वह फिर प्रसन्न-मुख हो श्री गुरु देव के आगे-आगे चल पड़ता । यह समस्त जीवन सैलानी श्री गुरु नानक देव के साथ रहा, और अन्त में उनकी चतुर्थ यात्रा के काल में इसने अफ़ग़ानिस्तान में खुर्रम् नदी के तीर पर नश्वर शरीर का त्याग किया । श्री गुरु देव ने अपने हाथ से अपने प्रिय सहचर और भक्त का अन्तिम संस्कार किया । इसके शरीर-त्याग के स्थान पर एक समाधि बना दी गई । जो अब भी विद्यमान है ।

मरदाना केवल गायक-वादक ही नहीं था, इसका जीवन भी सच्ची भक्ति के गहरे रंग में रंगा हुआ था । श्री गुरु देव इसे आदर-पूर्वक 'भाई' कहा करते थे ।

श्री गुरु ग्रन्थ साहिब में 'बिहागड़े' की 'वार' में मरदाने के तीन 'सलोक' दिए गए हैं । इन 'सलोकों' में विकार-जनक मदिरा के त्याग और निर्दोष आत्मिक मस्ती -दायक भक्ति के ग्रहण का उपदेश है ।

### SLOKE

The *Kali*-age is the pitcher filled with the wine of lust, and the mind drinketh it deep.
Yea, wrath is the drinking bowl brimming over with desire, with ego as the bar-man.
And we have our drinking bouts in the society of ego; and so are wasted away.
Let good deeds be the pitcher, and Truth the molasses and the wine be of the True Name
And virtues be the bread, culture the butter, and modesty be the meats.
Nanak: these eats and drinks one receiveth through the Guru, and they consume all one's sins.

# BHAI MARDANA

Bhai Mardana was a Muslim rebeck-player of Talwandi, the birth-place of Guru Nanak. He rendered the message of the Guru in sweet and melodious notes. Music has a special significance in Sikhism. All the Gurus wrote their *bani* in *ragas* and preached through 'kirtan'. When Guru Nanak set out on his missionary journeys he chose Mardana as his companion. Thus he spent many years in the Guru's company and won his grace. He enthralled the Sikh congregations with the soul-stirring music of his rebeck.

Son of Bhai Badre and Mai Lakho, he was an accomplished ministrel and the Guru's comrade from his very childhood. While at Sultanpur the Master made his plans for missionary work and sent specially for Bhai Mardana, who was then at Talwandi. The Guru bought a rebeck from Bhai Firanda and set out on his great spiritual mission. Mardana accompanied him to all the places that he covered during his four long missionary travels.

Often Bhai Mardana was instrumental in the reform of many people. According to the *Janam Sakhi*, it was due to him that sinners and transgressors like Sajjan Thug, Nurshah, Koda and Wali Kandhari were redeemed by the Guru. On several occasions, while trugging long distances to quench his thirst or to satisfy his hunger, he was trapped by wicked persons like Koda Rakhash and subjected to torture. Not unfrequently he got weary of the hardships and hunger suffered during the long travels, but, each time the Guru's holy company and *kirtan* restored him to a genial mood and he followed the Guru joyfully. He kept him company all his life and died during the fourth missionary journey in Afghanistan on the bank of the river Khuram, where a shrine honours his memory. Guru Nanak performed the last rites of his companion with his own hands.

Mardana was not a mere musician but also a spiritually elevated soul. That is why the Guru used to call him 'Bhai', an expression connotive of love and regard.

There are three hymns by Bhai Mardana in the *Guru Granth Sahib* under *Bihagra di Var*. These hymns denounce drink that engenders evil passions and uphold meditation on the Divine Name that creates a spiritual inebriation:

**ਰਾਗੁ ਰਾਮਕਲੀ ਸਦੁ**

ਮੇਰੇ ਸਿਖ ਸੁਣਹੁ ਪੁਤ ਭਾਈਹੋ, ਮੇਰਾ ਹਰਿ ਭਾਣਾ ਆਉ ਮੈਂ ਪਾਸਿ ਜੀਉ ।
ਹਰਿ ਭਾਣਾ ਗੁਰ ਭਾਇਆ, ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ।
ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭੁ ਭਾਣਾ ਭਾਵਏ ।
ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ।
ਤੁਸੀ ਪੁਤ ਭਾਈ ਪਰਵਾਰ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ।
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰ ਜਾਇ ਹਰਿ ਪ੍ਰਭ ਪਾਸਿ ਜੀਉ ।੩।
ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ।
ਮਤ ਮੈਂ ਪਿਛੈ ਕੋਈ ਰੋਵਸੀ, ਸੋ ਮੈਂ ਮੂਲਿ ਨ ਭਾਇਆ ।
ਮਿਤੁ ਪੈਝੈ ਮਿਤੁ ਬਿਗਸੈ, ਜਿਸ ਮਿਤ ਕੀ ਪੈਜ ਭਾਵਏ ।
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ।
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ।
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ।੪।
ਅੰਤੇ ਸਤਿਗੁਰ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ।
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ।
ਹਰਿ ਕਥਾ ਪੜੀਐ ਹਰਿਨਾਮੁ ਸੁਣੀਐ, ਬੇਬਾਣੁ ਹਰਿਰੰਗੁ ਗੁਰ ਭਾਵਏ ।
ਪਿੰਡ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ।
ਹਰਿ ਭਾਇਆ ਸਤਿਗੁਰੁ ਬੋਲਿਆ, ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ।
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣ ਜੀਉ ।੫।

# ਬਾਬਾ ਸੁੰਦਰ

(1560–1603)

ਬਾਬਾ ਸੁੰਦਰ ਗੁਰੂ ਅਮਰਦਾਸ ਜੀ ਦੇ ਭੱਲੇ ਘਰਾਣੇ ਵਿਚੋਂ ਸੀ । 'ਗੁਰਪ੍ਰਤਾਪ ਸੂਰਜ' ਦੇ ਕਰਤਾ ਨੇ ਇਸ ਨੂੰ ਭਾਈ ਮੋਹਰੀ ਦਾ ਪੋਤਰਾ ਤੇ ਅਨੰਦ ਦਾ ਪੁਤਰ ਲਿਖਿਆ ਹੈ । ਆਮ ਰਵਾਇਤ ਇਹੋ ਹੈ ਕਿ ਗੁਰੂ ਅਮਰਦਾਸ ਜੀ ਦੇ ਚਲਾਣੇ ਮਗਰੋਂ ਛੇਤੀ ਹੀ ਭਾਈ ਸੁੰਦਰ ਨੇ ਉਨ੍ਹਾਂ ਦੀ ਅੰਤਮ ਸਿਖਿਆ ਨੂੰ 'ਸੱਦ' ਵਿਚ ਦਰਜ ਕੀਤਾ । ਪਰੰਤੂ ਇਹ ਹੋ ਸਕਦਾ ਹੈ ਕਿ ਉਸ ਨੇ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਸਮੇਂ ਦਿਤੇ ਉਪਦੇਸ਼ ਨੂੰ ਬਜ਼ੁਰਗਾਂ ਪਾਸੋਂ ਸੁਣ ਕੇ ਕੁਝ ਚਿਰ ਪਿਛੋਂ ਛੰਦ-ਬੱਧ ਕੀਤਾ ਹੋਵੇ ।

ਰਾਮਕਲੀ ਰਾਗੁ ਵਿਚ 'ਸਦ' ਨਾ ਹੇਠ ਸੁੰਦਰ ਜੀ ਦੀ ਇਕ ਰਚਨਾ ਮਿਲਦੀ ਹੈ, ਜਿਸ ਦੇ ਕੁਲ ੬ ਬੰਦ ਹਨ । ਇਸ ਵਿਚ ਗੁਰੂ ਸਾਹਿਬ ਨੇ ਇਸੇ ਗੱਲ ਉਤੇ ਜ਼ੋਰ ਦਿਤਾ ਹੈ ਕਿ ਜਗਤ ਚਲਾਇਮਾਨ ਹੈ, ਇਸ ਕਰਕੇ ਮੇਰੇ ਮਰਨੇ ਉਤੇ ਸ਼ੋਕ ਨਹੀਂ ਕਰਨਾ ਸਗੋਂ ਭਾਣਾ ਮੰਨਣਾ । ਜੋ ਮੇਰੇ ਦੇਹਾਂਤ ਉਤੇ ਰੋਵੇਗਾ ਉਹ ਮੈਨੂੰ ਪਰਵਾਣ ਨਹੀਂ ਕਿਉਂਕਿ ਜੇਕਰ ਕਿਸੇ ਮਿੱਤਰ ਨੂੰ ਮਾਨ ਆਦਰ ਮਿਲ ਰਹਿਆ ਹੋਵੇ ਤਾਂ ਸਾਥੀ ਮਿਤ੍ਰਾਂ ਨੂੰ ਚਾਹੀਦਾ ਹੈ ਕਿ ਉਹ ਉਸ ਦੀ ਖੁਸ਼ੀ ਮਨਾਉਣ । ਪਰਮੇਸ਼ਰ ਮੈਨੂੰ ਆਪਣੀ ਗੋਦ ਵਿਚ ਲੈ ਰਹਿਆ ਹੈ, ਸੋ ਇਸ ਸੁਭ ਮੌਕੇ ਉਤੇ ਸ਼ੋਕ ਕਰਨਾ ਸ਼ੋਭਦਾ ਨਹੀਂ । ਸਗੋਂ ਮੇਰੇ ਮਰਨ ਪਿਛੋਂ ਕੀਰਤਨ ਕਰਨਾ ਤੇ ਹਰੀ ਕਥਾ ਦਾ ਪੁਰਾਣ ਪੜ੍ਹਨਾ । ਇਹੀ ਕਥਾ ਕੀਰਤਨ ਮੇਰਾ ਪਿੰਡ ਪੱਤਲ ਤੇ ਬਾਕੀ ਅੰਤਮ ਸੰਸਕਾਰ ਦਾ ਕ੍ਰਿਆ ਕਰਮ ਹੈ । ਅੱਜ ਤੋਂ ਗੁਰਿਆਈ ਗੁਰੂ ਰਾਮਦਾਸ ਜੀ ਨੂੰ ਸੌਂਪ ਦਿਤੀ ਗਈ ਹੈ ਤੇ ਉਹੋ ਇਸ ਗੱਦੀ ਦੇ ਮਾਲਕ ਹੋਣਗੇ । ਗੁਰੂ ਸਾਹਿਬ ਦੇ ਇਸ ਆਦੇਸ਼ ਉਤੇ ਸਰਬ ਸਿੱਖ-ਸੰਗਤ ਨੇ ਫੁਲ ਚੜ੍ਹਾਏ ਤੇ ਗੁਰੂ ਅਮਰਦਾਸ ਜੀ ਦੇ ਪੁੱਤਰ ਮੋਹਰੀ ਜੀ ਨੇ ਵੀ ਨਮਸਕਾਰ ਕਰਕੇ ਗੁਰੂ ਆਗਿਆ ਦਾ ਪਾਲਣ ਕੀਤਾ ।

# राग रामकली सद्

'मेरे सिख सुणहु पुत भाई हो मेरे हरि भाणा आउ मैं पासि जीउ ।
हरि भाणा गुर भाइआ मेरा हरि प्रभु करे साबासि जीउ ।
भगतु सति गुरु पुरखु सोई जिसु हरि भाणा भावए ।
अनंद अनहद वजहि वाजे हरि आपि गलि मेलावए ।
तुसी पुत भाई परवार मेरा मनि वेखहु करि निरजासि ज़ीउ ।
धुरि लिखिआ परवाणा फिरै नाही गुर जाइ हरि प्रभु पासि जीउ ।३।
सतिगुरि भाणै आपणे बहि परवारु सदाइआ ।
मत मै पिछै कोई रोवसी सो मै मूलि न भाइआ ।
मितु पैझै मितु बिगसै जिसु मित की पैज भावए ।
तुसी वीचारि देखहु पुत भाई हरि सतिगुरु पैनावए ।
सतिगुरु परतखि होदै बहि राजु आपि टिकाइआ ।
सभि सिख बंधप पुत भाई, रामदास पैरी पाइआ ।४।
अंते सतिगुरु बोलिआ मै पिछै कीरतनु करिअहु निरबाणु जीउ ।
केसो गोपाल पंडित सदिअहु, हरि हरि कथा पढ़हि पुराण जीउ ।
हरि कथा पढ़ीऐ हरिनामु सुणीऐ बेबाणु हरिरंगु गुर भावए ।
पिंडु पतलि किरिआ दीवा फुल हरिसरि पावए ।
हरि भाइआ सतिगुर बोलिआ, हरि मिलिआ पुरखु सुजाणु जीउ ।
रामदास सोढी तिलकु दीआ, गुर सबदु सचु नीसाणु जीउ ।५।' रामकली

# बाबा सुन्दर

**बाबा सुन्दर** जी का जन्म 'भल्ला' वंश में हुआ था, और ये श्री गुरु अमरदास ज़ी के वंशधरों में से थे । 'गुरु प्रताप सूरज नामक ग्रन्थ के रचयिता के अनुसार बाबा सुन्दर जी के पिता का नाम 'आनन्द' और पितामह का नाम भाई मोहरी था । अनुश्रुति यह है कि श्री गुरु अमरदास जी के 'जोती जोत समाने' के तत्काल पश्चात् **बाबा सुन्दर** जी ने श्री गुरु देव के अन्तिम उपदेश को 'सद्' में दर्ज किया, परन्तु संभावना यह है कि भाई सुन्दर जी ने तृतीय श्री गुरु देव के 'जोती जोत समाने' के पश्चात वृद्धों से सुन-सुन कर उनके अन्तिम उपदेश को छन्दो-बद्ध किया हो ।

श्री गुरु ग्रन्थ साहिब में सुन्दर जी की एक रचना संगृहीत है । वह रामकली राग में 'सदु' शीर्षक के नीचे दी गई है । इस 'सदु' में समस्त छै पद हैं । इस उपदेश में श्री गुरुदेव ने इसी तथ्य पर बल दिया है कि संसार नश्वर है, अतएव मेरे मरने पर शोक न करना, प्रत्युत इसे प्रभु की इच्छा कह कर धैर्य रखना. मेरे शरीर त्याग पर रोने वाला व्यक्ति मुझे प्रिय नहीं है, कारण, यदि किसी मित्र को आदर-सम्मान की प्राप्ति हो रही हो तो उसके साथियों को उस पर प्रसन्न होना चाहिए। भगवान् मुझे अपनी गोद में उठा रहे हैं, अतः इस शुभ अवसर पर शोक करना शोभा नहीं देता है । वास्तविक बात यह है कि मेरे शरीर-त्याग पर कीर्तन करना और हरि-कथा का ही पुराण पढ़ना । यह कथा-कीर्तन मेरा 'पिंड-पत्तल' तथा अन्तिम संस्कार से सम्बद्ध अन्य क्रिया कर्म है । आज से गुरु-पद गुरु रामदास को समर्पित कर दिया गया है, वे ही इस गद्दी के उत्तराधिकारी होंगे । श्री गुरु देव के इस आदेश को सब सिक्ख-संगत ने आदर के साथ स्वीकार किया, और श्री गुरु अमरदास जी के पुत्र मोहरी जी ने भी नमस्कार करके गुरु जी के आदेश का पालन किया ।

## RAG RAMKALI SADD

"Hark, O my disciples, sons, brothers : My Lord Hath so Willed that I go now to Meet with him.

And I'm pleased with this His Will, for, the Lord hath Blest me so.

Yea, he alone is the Devotee, the Guru, the Purusha, who's pleased with the Lord's Will,

And when he's United with his God, within him ringeth the Unstruck Melody of Bliss ;

O my kindreds, my sons, my brothers, discriminate ye thiswise and know,

That the Writ of God no one can erase : and the Guru will forsure enter into his God." (3)

The Guru so ordained that his kindreds be near him (towards the close of his earthly life).

And he instructed them all thus : "Pray weep not for me : and he, who doeth so, with him I'll be displeased.

For, a friend is in bloom when he seeeth a friend honoured.

Discriminate ye, and see that the Lord is going to clothe me with Robes (of Eternity)

The Guru, in his lifetime, hath passed on his throne to the next Guru :

So fall thou at the feet of Guru Ram Das, O my disciples, sons, kindreds and brothers". (4)

In the end the Guru said "After me, sing only the song of my detached God.

And call in only the Lord's Saints to utter the Gospel of God

Yea, utter only the Lord's Gospel, hear only the Lord's Name, and carry me in the hearse of Lord's Love.

And, yea, offer my earthly remains to the God's Sea : let these be the last rites ye perform for me".

The Lord was pleased with what the Guru spoke and he Met with Him, the Wise Purusha,

And anointed he Ram Das of the Sodhi clan as the Guru, blessing him with the standard of the True Word (5)

# BABA SUNDER

Baba Sunder came of the Bhalla family of Guru Amar Das. According to *Gur Partap Surai,* he was the son of Anand and grandson of Baba Mohri. It is generally believed that Baba Sunder collected the last sermons of Guru Amar Das in his *sadd* (the call) after the demise of the Guru. It is also probable that he might have listened to a recitation of the Guru's sermons by the elders and given them a poetic form. Baba Sunder's composition comprising six stanzas is to be found in *Ram Kali raga* under the title *Sadd*. The hymn emphasizes the transitoriness of this world and the consequent futility of all human tears rising from a sense of death and despair. It suggests that every one should accept death as the will of God. When someone is honoured, his friends shoul rejoice at his achievement.

Therefore, when God calls the Guru to His abode, it doesn't behave anyone to express sorrow on such an auspicious occasion. The hymn presents the Sikh view of death according to which the Guru enjoins on the followers to recite *Kirtan* and *bani,* which alone should constitute the last rites.

As ordained by the Guru, all the Sikhs and the Guru's son, Mohriji, agreed to abide by his advice and bowed before the New Master.

Guru Amardas, while alive, appointed the successor to his spiritual throne; he made all his disciples, relations, sons and brothers, bow at the feet of Ramdas.

**ਰਾਗ ਰਾਮਕਲੀ**

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ।
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ।
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ।
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ।
ਲੰਗਰੁ ਚਲੈ ਗੁਰਸਬਦਿ ਹਰਿ ਤੋਟਿ ਨ ਆਵੀ ਖਟੀਐ ।
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ।
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ।
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ।
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ।
ਪੁਤ੍ਰੀ ਕਉਲੁ ਨਾ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ।
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ ।
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ।
ਕਉਣੁ ਹਾਰੇ ਕਿਨਿ ਉਵਟੀਐ ।੨।

# ਰਾਇ ਬਲਵੰਡ

ਰਾਇ ਬਲਵੰਡ ਰਾਅ ਭੱਟ ਸੀ ਜਿਸ ਨੇ ਸਤੇ ਨਾਲ ਰਲ ਕੇ ਗੁਰੂ ਸਾਹਿਬਾਨ ਦੀ ਉਸਤਤਿ ਵਿਚ ਵਾਰ ਲਿਖੀ ਹੈ । ਆਮ ਖਿਆਲ ਇਹ ਹੈ ਕਿ ਪਹਿਲੀਆਂ ਪੰਜ ਪਉੜੀਆਂ ਰਾਇ ਬਲਵੰਡ ਰਚਿਤ ਹਨ ਤੇ ਅਖੀਰਲੀਆਂ ਤਿੰਨ ਸੱਤੇ ਦੀਆਂ ਕਿਰਤ ਹਨ। ਸੱਤਾ ਜਾਤ ਦਾ ਡੂਮ ਤੇ ਗੁਰੂ ਘਰ ਦਾ ਰਬਾਬੀ ਸੀ ।

ਸਿੱਖ ਇਤਿਹਾਸ ਵਿਚ ਇਨ੍ਹਾਂ ਬਾਰੇ ਇਹ ਸਾਖੀ ਹੈ ਕਿ ਇਹ ਗੁਰੂ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਿਆ ਕਰਦੇ ਸਨ, ਇਕ ਵੇਰ ਇਨ੍ਹਾਂ ਆਪਣੀ ਲੜਕੀ ਦੀ ਸ਼ਾਦੀ ਦੇ ਮੌਕੇ ਤੇ ਗੁਰੂ ਸਾਹਿਬ ਪਾਸੋਂ ਮਾਇਆ ਮੰਗੀ ਤਾਂ ਸਤਿਗੁਰਾਂ ਯਥਾਯੋਗ ਮੱਦਦ ਕੀਤੀ ਪਰ ਇਨ੍ਹਾਂ ਨੂੰ ਆਸ ਵਧੇਰੇ ਸੀ ਤੇ ਅਸੰਤੁਸ਼ਟ ਹੋ ਕੇ ਮੰਦਾ ਚੰਗਾ ਆਖਣ ਲਗੇ ਤੇ ਬਜ਼ੁਰਗ ਗੁਰੂਆਂ ਬਾਰੇ ਵੀ ਬੇਅਦਬੀ-ਭਰੇ ਸ਼ਬਦ ਕਹੇ। ਇਹ ਸੁਣ ਕੇ ਗੁਰੂ ਸਾਹਿਬ ਨੇ ਸਹਿਜ ਸੁਭਾ ਇਹ ਆਖਿਆ ਕਿ ਇਹ ਤਾਂ ਹੰਕਾਰ ਕਾਰਣ ਫਿੱਟ ਗਏ ਹਨ। ਨਤੀਜਾ ਇਹ ਹੋਇਆ ਕਿ ਇਨ੍ਹਾਂ ਨੂੰ ਫੇਟੇ ਦਾ ਰੋਗ ਹੋ ਗਇਆ ਤੇ ਅਤੀ ਦੁਖੀ ਹੋਏ। ਸਿਖ ਜਾਣਦੇ ਸਨ ਇਨ੍ਹਾਂ ਗੁਰ ਨਿੰਦਕਾਂ ਦੀ ਜੋ ਹਿਮੈਤ ਕਰੇਗਾ, ਉਸ ਦਾ ਵੀ ਮੂੰਹ ਕਾਲਾ ਕੀਤਾ ਜਾਏਗਾ। ਇਸ ਹਾਲਤ ਵਿਚ ਇਹ ਭਾਈ ਲੱਧੇ ਪਾਸ ਪਹੁੰਚੇ, ਸਾਰੀ ਵਿੱਥਿਆ ਦਸੀ ਤਾਂ ਭਾਈ ਲੱਧੇ ਨੇ ਪਰਉਪਕਾਰ ਕਰਨ ਲਈ ਆਪ ਹੀ ਮੂੰਹ ਕਾਲਾ ਕਰ ਲਇਆ ਤੇ ਖੋਤੇ ਤੇ ਸਵਾਰ ਹੋ ਕੇ ਲਾਹੌਰ ਤੋਂ ਅੰਮ੍ਰਿਤਸਰ ਗੁਰੂ ਦਰਬਾਰ ਵਿਚ ਪਹੁੰਚਿਆ, ਨਾਲ ਰਬਾਬੀ ਸਨ। ਇਹ ਗੱਲ ਦੇਖ ਕੇ ਗੁਰੂ ਸਾਹਿਬ ਆਪ ਸਿੰਘਾਸਨ ਤੋਂ ਉਠ ਕੇ ਆਏ ਤੇ ਭਾਈ ਲੱਧੇ ਨੂੰ ਛਾਤੀ ਨਾਲ ਲਾਇਆ ਤੇ ਇਨ੍ਹਾਂ ਰਬਾਬੀਆਂ ਨੂੰ ਵੀ ਬਖਸ਼ ਦਿਤਾ। ਇਸ ਸਮੇਂ ਇਨ੍ਹਾਂ ਗੁਰੂ-ਉਸਤਤਿ ਵਿਚ ਵਾਰ ਉਚਾਰਣ ਕੀਤੀ। ਵਾਰ ਦਾ ਵਿਸ਼ਾ ਗੁਰੂ-ਜੋਤਿ ਦੀ ਏਕਤਾ ਹੈ ਜੋ ਕਾਇਆ ਪਲਟਣ ਨਾਲ ਬਦਲਦੀ ਨਹੀਂ ਸਗੋਂ ਭਿੰਨ ਭਿੰਨ ਰੂਪਾਂ ਵਿਚ ਇਕੋ ਰਹਿੰਦੀ ਹੈ। ਗੁਰੂ ਨਾਨਕ ਸਾਹਿਬ ਨੇ ਭਾਈ ਲਹਣੇ ਵਰਗੇ ਸੁਯੋਗ ਚੇਲੇ ਨੂੰ 'ਗੁਰੂ' ਬਣਾ ਕੇ ਇਕ ਨਵੀਂ ਪਿਰਤ ਪਾਈ ਅਤੇ ਨਵੇਂ ਧਰਮੀ ਰਾਜ ਦੀ ਬੁਨਿਆਦ ਰੱਖੀ :

'ਨਾਨਕ ਰਾਜ ਚਲਾਇਆ ਸਚੁ ਕੋਟ ਸਤਾਣੀ ਨੀਵ ਦੈ ।'

ਪਹਿਲੀਆਂ ਪੰਜ ਪਉੜੀਆਂ ਵਿਚ ਇਸੇ ਗੱਲ ਦੀ ਵਿਆਖਿਆ ਕੀਤੀ ਹੈ ਤੇ ਇਸ ਤੋਂ ਕਈ ਇਤਿਹਾਸਕ ਸੰਕੇਤ ਵੀ ਮਿਲਦੇ ਹਨ ਜਿਵੇਂ ਸਿਖਾਂ ਤੇ ਪੁੱਤਰਾਂ ਦੀ ਡੂੰਘੀ ਪੜਤਾਲ ਬਾਦ ਗੁਰਿਆਈ ਸੌਂਪਣਾ, ਗੁਰੂ ਅੰਗਦ ਦੇ ਲੰਗਰ ਵਿਚ ਘਿਆਲੀ ਖੀਰ ਦੀ ਵਰਤੋਂ, ਗੁਰਦਵਾਰੇ ਸਿੱਖ ਸੰਗਤਾਂ ਦੀ ਰੌਣਕ, ਦੂਜੇ ਗੁਰੂ ਦਾ ਖਡੂਰ ਵਿਚ ਜੋਤਿ ਜਗਾਉਣਾ ਤੇ ਨਿੰਦਕਾਂ ਦਾ ਮੂੰਹ ਦੀ ਖਾਣਾ ਆਦਿ। ਵਾਰ ਭਾਵੇਂ ਛੋਟੀ ਹੈ ਪਰ ਰਬਾਬੀਆਂ ਦੀ ਆਪਣੇ ਸ਼ੈਲੀ ਤੇ ਬੋਲੀ ਦੀ ਨਿਵੇਕਲੀ ਰੂਪ-ਰੇਖਾ ਕਾਰਣ ਇਹ ਸਾਹਿਤ ਵਿਚ ਵਿਸ਼ੇਸ਼ ਮਹੱਤਵ ਰਖਦੀ ਹੈ ।

भाई बलवंड

राग रामकली

'लहणे दी फेराईए नानका दोहीं खटीऐ ।
जोति ओहा जुगति साइ सहि काइआ फेरि पलटीऐ ।
झुलै सु छतु निरंजनी मलि तखतु बैठा गुर हटीऐ ।
करहि जि गुर फुरमाइआ सिल जोगु अलूणी चटीऐ ।
लंगरु चलै गुरसबदि हरि तोटि न आवी खटीऐ ।
खरचे दिति खसंम दी आप खहदी खैरि दबटीऐ ।
होवै सिफति खसम दी नूरु अरसहु कुरसहु झटीऐ ।
तुध डिठे सचे पातिशाह मलु जनम जनम दी कटीऐ ।
सचु जि गुरि फुरमाइआ किउ एदू बोलहु हटीऐ ।
पुत्री कउलु न पालिओ करि पीरहु कंनु मुरटीऐ ।
दिलि खोटै आकी फिरन्हि बंन्हि भारु उचाइन्हि छटीऐ ।
जिनि आखी सोई करे जिनि कीती तिनै थटीऐ ।
कउणु हारे किनि उवटीऐ ।२।'

# राय बलवंड

राय बलवंड जाति का भाट था। इसने सत्ते के साथ मिलकर गुरु ज्योति की स्तुति में 'वार' लिखी है। यह वार रामकली राग में है, और इसमें आठ 'पौड़ियां' (छंद) हैं। प्रायः विश्वास किया जाता है कि प्रथम पांच 'पौड़ियां' राय बलवंड की लिखी हुई हैं, और अन्तिम तीन सत्ते की। सत्ते का जन्म डूम जाति (पंजाब में मिरासी-जैसी ही एक जाति) में हुआ था।

सिक्ख इतिहास में प्रसिद्ध है कि राय बलवंड और सत्ता दोनों श्री गुरु अर्जन देव जी (गुरुगद्दीकाल १५८१ से १६०६ ई.) की सेवा में उपस्थित रह कर कीर्तन किया करते थे। एक बार इन्होंने अपनी कन्या के विवाह के अवसर पर श्री गुरु देव से आर्थिक सहायता की प्रार्थना की। उन्होंने यथायोग्य सहायता कर दी। परन्तु इन प्रार्थियों को सन्तोष न हुआ, और इन्होंने श्री गुरु देव तथा वृद्धजनों को अपशब्द कहे। यह सुन कर श्री गुरु देव के मुख से सहज स्वभाव निकल गया कि ये लोग तो 'अहंकार कारण फटे गए' हैं (अहंकार के कारण बिगड़ गए हैं)। परिणामतः इन लोगों को 'फेटे' (चर्म के फटने) का रोग लग गया। ये बहुत दुःखित हुए। 'जो इन गुरु-निन्दकों का पक्ष ग्रहण करेगा उसका भी मुंह काला किया जायगा', इस विचार से किसी सिक्ख ने इनकी सहायता न की। अन्त में हताश होकर ये भाई लद्धे के समीप गए। इनकी दुर्गति पर दया करके भाई लद्धे ने इन्हें विश्वास दिलाया कि मैं श्री गुरु देव से तुम्हारा अपराध क्षमा करवा दूंगा। उसने स्वयंम अपना मुंह काला कर लिया और स्वेच्छा से गधे पर चढ़ कर लाहौर से अमृतसर आया। उसके साथ बलवंड और सत्ता भी श्री गुरु देव के द्वार पर पहुंचे। लद्धे की परोपकार भावना और मान-त्याग से प्रसन्न होकर श्री गुरु देव ने गद्दी से उठ कर उसको हृदय से लगाया, और उन दोनों अपराधियों **रबाबियों** को भी क्षमा प्रदान की। इस अवसर पर इन्हीं **रबाबियों** ने श्री गुरु देव की स्तुति में एक 'वार' गाई। 'वार' का प्रतिपाद्य विषय गुरु-शरीरों में प्रकट होने वाली ज्योतियों की एकता है। शरीर-परिवर्तन होने पर उस ज्योति में परिवर्तन नहीं होता है, वह भिन्न-भिन्न गुरु-शरीरों में एक रूप रहती है। श्री गुरु नानक देव जी ने भाई लहणे-जैसे सुपात्र शिष्य को गुरु-गद्दी देकर एक नवीन प्रथा प्रचलित की, और नवीन धार्मिक राज्य की नीव रखी :—

'नानक राज चलाइआ सचु कोट सताणी नीव दै।'

इस 'वार' की प्रथम पांच 'पौड़ियों' में इसी तथ्य का व्याख्यान है। इस वार से कई ऐतिहासिक संकेत भी प्राप्त होते हैं। यथा, गुरु-पद के अधिकारी का निश्चय करते समय सिक्खों तथा पुत्रों के गुण-अवगुणों पर गंभीर दृष्टिपात करने के पश्चात् सुपात्र को उत्तराधिकारी घोषित करना, श्री गुरु अंगद देव जी के 'लंगर' (भोजन-गृह) में घृत-मिश्रित खीर का वितरण, गुरु-द्वार पर 'सिक्ख-संगतों' की भीड़-भाड़, खडूर (ज़िला **अमृतसर**) में श्री गुरु देव द्वारा ज्योति का जगाना, निन्दकों का लज्जित होना इत्यादि। यद्यपि यह 'वार' आकार में लघु है, तथापि की अपनी ढ़ाढ़ियों ही शैली और अपनी ही निराली भाषा में लिखी गई है। इस हेतु साहित्य में इसका एक विशिष्ट स्थान है।

## RAG RAMKALI

Because of the devoted service of Lehna
Nanak proclaimed him his successor.
The same divine light of Nanak shines in Him.
His ways of life are the same,
Only the body he has changed.
An umbrella of spiritual sovereignty
Is held over his head,
As he occupies the throne of Guruship.
With unstinted devotion he served Guru Nanak,
And followed the arduous path
Leading to union with God.
Food was given free
From the Guru's inexhaustible store.
Out of the infinite gifts of the Lord,
He himself partakes of much
And bestows freely on others.
The praises of God are sung,
And His grace, like light, descends from heaven;
A glimpse of you, O True King,
Is enough to wash the sins of thousands of births.
Truely has Guru Nanak made Angad his successor
How can we desist from proclaiming this truth;
Guru Nanak's sons did not obey him
They turned their backs to the True Guru.
Insincere were their hearts,
Defiant were their attitudes,
Loads of sins they carried on their heads.
Guru Nanak appointed him the Guru.
Through him, Nanak himself reigns as the Guru,
He who has imparted the Guruship,
Has brought about all this;
Lo, who has won and who hast lost?

# BHAI BALWAND

Rai Balwand was a Muslim bard who, in collaboration with Satta, composed a *var* in praise of the Guru. Written in *Ram Kali raga* it comprises eight stanzas. It is generally believed that the first five stanzas were composed by Rai Balwand and the last three by Satta, the drummer and rebeck-player of the House of Nanak

According to Sikh history, Rai Balwand used to recite 'Kirtan' in the Guru's *durbar*. Once he asked the Guru for an exorbitant amount of money for his daughter's marriage. The Guru gave him reasonable assistance; but, this did not satisfy him. He started disparaging him and cast aspersions upon the other Gurus, too. Upon hearing this, the Guru said that the bard had become inflated with ego. This proved a curse for Balwand who got stricken with flatulence and was in a state of terrible agony. The Sikhs knew that if they pleaded for these detractors of the Gurus, they would have their faces blackened. So, they went to a great Sikh, Bhai Ladha, and told him of Balwand's fall from grace. Subjecting himself to the prescribed punishment by blackening his face and riding a donkey from Lahore to Amritsar, Bhai Ladha, accompanied by the rebeck-players, sought to restore them to the Guru's good graces. After seeing this, the Guru got down from his seat, embraced Bhai Ladha and forgave the bards, who composed a ballad on this occasion. The theme of the ballad is the spiritual unity of all the Gurus. Guru Nanak had established a new tradition by making his tried disciple, Bhai Lehna, his successor. Thus he had laid the foundation of a new *Dharma*.

Nanak established the kingdom of God on earth and set up the citadel of truth on a sound foundation

The first five stanzas of the composition are an elaboration of this idea. The ballad chronicles some of the proudest traditions and achievements of the Sikh faith. Despite its brevity, it enjoys a special place because of the nobility of its conception and the felicity of its expressions.

**ਰਾਗ ਰਾਮਕਲੀ**

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ।
ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ ।
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ।
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ।
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ।
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ।
ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ।
ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ।
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ।੮।

# ਭਾਈ ਸੱਤਾ

ਭਾਈ ਸੱਤਾ, ਬਲਵੰਡ ਦਾ ਸਾਥੀ, ਜਾਤ ਦਾ ਡੂਮ, ਗੁਰੂ ਘਰ ਦਾ ਰਬਾਬੀ ਸੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨ ਕਰਿਆ ਕਰਦਾ ਸੀ। ਦੋਵੇਂ ਸਾਥੀ ਇਕੱਠੇ ਹੀ ਗੁਰੂ ਸਾਹਿਬ ਨਾਲ ਨਾਰਾਜ਼ ਹੋ ਗਏ ਤੇ ਕੀਰਤਨ ਛੱਡ ਦਿਤਾ । ਰਾਇ ਬਲਵੰਡ ਤੇ ਸੱਤਾ ਦੋਵੇਂ ਹੀ ਸਨ ਜਿਨ੍ਹਾਂ ਰਲ ਕੇ ਰਾਮਕਲੀ ਰਾਗ ਵਿਚ ਇਕ ਵਾਰ ਲਿਖੀ ਹੈ । ਵਾਰ ਦੀ ਅੰਦਰਲੀ ਗਵਾਹੀ ਤੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਪਹਿਲੀਆਂ ਪੰਜ ਪਉੜੀਆਂ ਦਾ ਕਰਤਾ ਰਾਇ ਬਲਵੰਡ ਹੈ ਤੇ ਬਾਦ ਦੀਆਂ ਤਿੰਨ ਪਉੜੀਆਂ ਭਾਈ ਸੱਤੇ ਦੀਆਂ ਰਚੀਆਂ ਹੋਈਆਂ ਹਨ, ਛੇਵੀਂ ਪਉੜੀ ਵਿਚ ਸੱਤੇ ਦਾ ਨਾਮ ਆਉਂਦਾ ਹੈ :

ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਨੁ ।੬।

ਸੱਤੇ ਨੇ ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਡਿਆਈ ਗਾਈ ਹੈ । ਇਸ ਤੋਂ ਸਾਨੂੰ ਇਹ ਵੀ ਪਤਾ ਲਗਦਾ ਹੈ ਕਿ ਸਿੱਖ ਲਹਿਰ ਕਿਸ ਤਰ੍ਹਾਂ ਵਧ ਫੂਲ ਰਹੀ ਸੀ ਤੇ ਉਸ ਵਿਚ ਗੁਰੂ-ਜੋਤਿ ਦੀ ਏਕਤਾ ਉਤੇ ਕਿੰਨੀ ਟੇਕ ਸੀ, ਇਹ ਗੱਲ ਇਸ ਵਾਰ ਦੀ ਵਿਸ਼ੇਸ਼ਤਾ ਹੈ । ਇਸ ਨੂੰ 'ਟਿਕੇ ਦੀ ਵਾਰ' ਵੀ ਕਹਿਆ ਜਾਂਦਾ ਹੈ । ਜਦੋਂ ਵੀ ਤਿਲਕ ਦੇਣ ਦੀ ਰਸਮ ਹੁੰਦੀ ਤਾਂ ਇਹ ਪਉੜੀਆਂ ਗਾਏ ਜਾਣ ਦਾ ਰਿਵਾਜ ਰਹਿਆ ਹੈ ।

## राग रामकली

चारे जागे चहुं जुगी पंचाइणु आपे होआ ।
आपी नै आपु साजिओनु आपे ही थंमि खलोआ ।
आपे पटी कलम आपि आपि लिखणहारा होआ ।
सभ उमति आवण जावणी आपे ही नवा निरोआ ।
तखति बैठा अर्जन गुरु सतिगुर का खिवै चंदोआ ।
उगवणहु तै आथवणहु चहु चकीं कीअनु लोआ ।
जिन्ही गुरु न सेविओ मनमुखा पइआ मोआ ।
दुणी चउणी करामाति सचे का सचा ढोआ ।
चारे जागे चहुं जुगी पंचाइण आपे होआ ।८।'

## भाई सत्ता

भाई सत्ता बलवंड का साथी, जाति का 'डूम' और गुरु-घर में सारंगी-वादक था । यह श्री गुरु अर्जन देव जी के दरबार में 'कीर्तन' किया करता था । एक बार बलवंड और सत्ता दोनों साथियों के मन में एक साथ गुरु देव के प्रति कोप से भर गए, और इन्होंने गुरु-घर में 'कीर्तन' करना छोड़ दिया । बाद में मनो-मालिन्य दूर हो जाने पर इन दोनों ने मिल कर रामकली राग में एक 'वार' लिखी । 'वार' के अन्तः साक्ष्य से यह अनुमान होता है कि प्रथम पांच 'पौड़ियों' का प्रणेता राय बलवंड है, और अन्तिम तीन का भाई सत्ता । छठी 'पौड़ी' में सत्ते का नाम आता है :—

'दानु जि सतिगुर भावसी सो सते दाणु ।६।'

सत्ते ने श्री गुरु अमरदास जी, श्री गुरु रामदास जी और श्री गुरु अर्जन देव जी की स्तुति की है । इस रचना से सिक्ख सम्प्रदाय की उन्नति की प्रगति का भी पता लगता है । यह 'वार' सूचित करती है कि भिन्न-भिन्न गुरु-शरीरों में प्रकट होने वाली गुरु-ज्योति सिक्ख-समाज में एक ही मानी जाती थी । इस तथ्य की सूचना देने के कारण इस 'वार' का मूल्य विशेष है । तिलक के समय इन 'पौड़ियों' के गान की प्रथा प्रचलित रह चुकी है, इस हेतु यह वार 'टिके दी वार' (तिलक की वार) भी कहलाती है ।

## RAG RAMKALI

The four (Gurus) Illumined their own times, and then came Arjan, their very soul.
Yea, he was by himself created, and he himself became his own support.
He himself became the tablet, the pen, the scribe (of his destiny)
And though his followers were subject to coming and going, he himself was ever fresh, ever new.
The Guru Arjan is seated on Nanak's Throne: Lo, how sparkles his star-studded canopy!
From where the sun rises to where it setteth, the Guru Illumines all the four corners (of the earth).
Yea, they who served not the Guru, the self-minded egotists, were destroyed (by God).
This, yea, is the True God's Blessing on thee that thy glory hath increased four-fold.
The four (Gurus) Illumined their own times, and then came the Fifth Guru Arjan, their very soul. (8)

# BHAI SATTA

Bhai Satta, a companion of Balwand and a drummer by profession, was a rebeck-player of the Guru. He used to recite *Kirtan* in Guru Arjan's *durbar*. Both the brothers fell out with the Guru and gave up *Kirtan*.. Later, they jointly composed a ballad in Ramkali *raga*. It appears that the first five stanzas were composed by Rai Balwand and the last three by Bhai Satta, whose name figures in the sixth stanza. Satta says that true charity is that which is acceptable to the Lord.

Satta has eulogised Guru Amar Das, Guru Ram Das and Guru Arjan Dev in his composition. The ballad indicates that the Sikh movement was gaining momentum at that time.

A special feature of this *var* is the oneness in spirit of the Gurus. It is also known as the *Var* of Tikka. Whenever a new Guru was installed, this composition was sung:

# ਭੱਟ-ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਭਾਗ ਵਿਚ ਕੋਈ 20 ਪੰਨੇ ਭੱਟ ਬਾਣੀ ਹੈ, ਜਿਸ ਦਾ ਬਿਉਰਾ ਇਸ ਪ੍ਰਕਾਰ ਹੈ ।

| ਨਾਮ ਭੱਟ | ਸਵਈਏ ਮਹਲੇ ਪਹਿਲੇ ਕੇ | ਸਵਈਏ ਮਹਲੇ ਦੂਜੇ ਕੇ | ਸਵਈਏ ਮਹਲੇ ਤੀਜੇ ਕੇ | ਸਵਈਏ ਮਹਲੇ ਚੌਥੇ ਕੇ | ਸਵਈਏ ਮਹਲੇ ਪੰਜਵੇਂ ਕੇ | ਕੁਲ ਜੋੜ |
|---|---|---|---|---|---|---|
| 1. ਕਲ੍ਹਸਹਾਰ | 10 | 10 | 9 | 13 | 12 | 54 |
| 2. ਜਾਲਪ | — | — | 5 | — | — | 5 |
| 3, ਕੀਰਤ | — | — | 4 | 4 | — | 8 |
| 4. ਭਿੱਖਾ | — | — | 2 | — | — | 2 |
| 5. ਸਲਜ | — | — | 1 | 2 | — | 3 |
| 6, ਭਲਜ | — | — | 1 | — | — | 1 |
| 7. ਨਲਜ | — | — | — | 16 | — | 16 |
| 8. ਗਯੰਦ | — | — | — | 13 | — | 13 |
| 9. ਮਥੁਰਾ | — | — | — | 7 | 7 | 14 |
| 10. ਬਲਜ | — | — | — | 5 | — | 5 |
| 11. ਹਰਿਬੰਸ | — | — | — | — | 2 | 2 |
| ਜੋੜ | 10 | 10 | 22 | 60 | 21 | 123 |

ਇਹ ਭੱਟ ਗਿਣਤੀ ਵਿਚ ਗਿਆਰਾਂ ਸਨ ਅਤੇ ਗੁਰੂ-ਘਰ ਦੇ ਨਿਕਟਵਰਤੀ ਸਨ ।

ਇਨ੍ਹਾਂ ਭੱਟਾਂ ਦੇ ਜੀਵਨ ਬਾਰੇ ਕੋਈ ਪ੍ਰਮਾਣੀਕ ਵਾਕਫੀ ਇਤਿਹਾਸ ਵਿਚ ਪ੍ਰਾਪਤ ਨਹੀਂ ਹੁੰਦੀ, ਨਾ ਹੀ ਗੁਰੂ-ਇਤਿਹਾਸ ਵਿਚੋਂ ਪਤਾ ਲਗਦਾ ਹੈ । ਇਨ੍ਹਾਂ ਭੱਟਾਂ ਦੀ ਦਰਜ ਹੋਈ ਬਾਣੀ ਤੋਂ ਕੁਝ ਅਨੁਮਾਨ ਇਨ੍ਹਾਂ ਬਾਰੇ ਅਤੇ ਉਨ੍ਹਾਂ ਦੇ ਗੁਰੂ-ਘਰ ਨਾਲ ਸੰਬੰਧ ਬਾਰੇ ਲਗਾਏ ਜਾ ਸਕਦੇ ਹਨ ।

(1) ਇਹ ਭੱਟ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਪੰਜਾਬ ਦੇ ਵਸਨੀਕ ਸਨ । ਹੁਣ ਕੁਝ ਭੱਟ ਵਹੀਆਂ ਦੇ ਅਧਾਰ ਤੇ ਪਤਾ ਲਗਦਾ ਹੈ ਕਿ ਇਹ ਸੁਲਤਾਨ ਪੁਰ ਦੇ ਰਹਿਣ ਵਾਲੇ ਸਨ । ਜਿਥੇ ਗੁਰੂ ਨਾਨਕ ਸਾਹਿਬ ਵੀ 13 ਸਾਲ ਦੇ ਕਰੀਬ ਮੋਦੀ ਖਾਨੇ ਦੀ ਸੇਵਾ ਵਿਚ ਰਹੇ ਸਨ । ਇਹ ਵੀ ਪਤਾ ਲਗਦਾ ਹੈ ਕਿ ਇਹ ਭੱਟ ਭਿੱਖਾ ਦੇ ਪੁੱਤਰ ਜਾਂ ਭਤੀਜੇ ਸਨ ।

(2) ਭੱਟ-ਬਾਣੀ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਉਸਤਤਿ ਦੇ ਸਵਈਏ ਹਨ । ਇਹ ਸਵਈਏ ਮਹਲੇ ਪਹਿਲੇ ਕੇ,ਸਵਈਏ ਮਹਲੇ ਦੂਜੇ ਕੇ ਆਦਿ ਸਿਰਲੇਖਾਂ ਅਧੀਨ ਵੰਡੇ ਹੋਏ ਹਨ । ਭਾਵੇਂ ਭੱਟ ਬਾਣੀ ਵਿਚ ਉਸਤਤਿ ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਦੀ ਵੀ ਹੈ ਪਰ ਕਿਸੇ ਪੱਖੋਂ ਇਹ ਨਹੀਂ ਸਿਧ ਹੁੰਦਾ ਕਿ ਇਨ੍ਹਾਂ ਭੱਟਾਂ ਵਿਚੋਂ ਕੋਈ ਭੱਟ ਗੁਰੂ ਨਾਨਕ ਸਾਹਿਬ ਦੇ ਦਰਬਾਰ ਵਿਚ ਹਾਜ਼ਰ ਹੋਇਆ ਹੋਵੇ ਜਾਂ ਉਨ੍ਹਾਂ ਨੂੰ ਮਿਲਿਆ ਹੋਵੇ । ਭੱਟ-ਬਾਣੀ ਵਿਚ ਜੋ ਇਸ਼ਾਰਾ ਪ੍ਰਾਪਤ ਹੁੰਦਾ ਹੈ, ਉਹ ਇਹ ਹੈ ਕਿ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦਾ ਦਰਬਾਰ ਰਹਿਆ । ਹੋ ਸਕਦਾ ਹੈ ਕਿ ਕੋਈ ਭੱਟ ਵਿਸ਼ੇਸ਼ ਕਰਕੇ ਭੱਟ ਭਿੱਖਾ ਜੋ ਸਾਰੇ ਭੱਟਾਂ ਦਾ ਬਜ਼ੁਰਗ ਸੀ, ਉਥੇ ਹਾਜ਼ਰ ਹੋਇਆ ਹੋਵੇ ਅਤੇ ਉਸ ਦੇ ਪੁੱਤਰ, ਭਤੀਜੇ ਵੱਖ ਵੱਖ ਸਮਿਆਂ ਤੇ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੁੰਦੇ ਰਹੇ ਹੋਣ । ਇਹ ਵੀ ਹੋ ਸਕਦਾ ਹੈ ਕਿ ਇਹ ਸਾਰੇ ਭੱਟ ਇਕੱਠੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹੀ ਹਾਜ਼ਰ ਹੋਏ ਹੋਣ ਅਤੇ ਗੁਰੂਆਂ ਦੀ ਉਸਤਤਿ ਵਿਚ ਉਨ੍ਹਾਂ ਨੇ ਸਵਈਏ ਉਚਾਰੇ ਹੋਣ ।

ਭੱਟ ਭਿੱਖੇ ਦਾ ਇਹ ਸਵਈਆ ਇਤਿਹਾਸਿਕ ਤੌਰ ਤੇ ਮਹਾਨਤਾ ਰਖਦਾ ਹੈ ।

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ।

